ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ

# ਤਰਕਸ਼ੀਲ

ਅੰਦਰ ਪੜ੍ਹੋ




ਸੰਪਾਦਕ : ਰਾਜਪਾਲ ਸਿੰਘ    ਦਸੰਬਰ 1989    ਕੀਮਤ : 3 ਰੁਪਏ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ......................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਸੰਪਾਦਕ ਬੋਰਡ :
ਬਲਵਿੰਦਰ ਸਿੰਘ ਜਵੰਦਾ
ਰਮੇਸ਼ ਤਾਂਘੜੀ
ਅਵਤਾਰ ਸਿੰਘ ਗੋਂਦਾਰਾ
ਰਾਜਪਾਲ ਸਿੰਘ

ਚਿੱਠੀ ਪੱਤਰ ਲਈ ਪਤਾ

ਸੰਪਾਦਕ 'ਤਰਕਸ਼ੀਲ'
ਪੋਸਟ ਬਾਕਸ ਨੰ : 34
ਕੋਟ ਕਪੂਰਾ-151204

ਚੰਦੇ ਭੇਜਣ ਲਈ ਪਤਾ

ਅਵਤਾਰ ਗੋਂਦਾਰਾ
ਐਡਵੋਕੇਟ, ਜਿਲਾ ਕਚਿਹਰੀਆਂ,
ਫਰੀਦਕੋਟ ।

| | |
|---|---|
| ਛਿਮਾਹੀ ਚੰਦਾ | 15 ਰੁਪਏ |
| ਸਲਾਨਾ ਚੰਦਾ | 30 ਰੁਪਏ |
| ਲਾਈਫ ਮੈਂਬਰ | 200 ਰੁਪਏ |

ਪ੍ਰਕਾਸ਼ਨ :- ਅਵਤਾਰ ਗੋਂਦਾਰਾ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਮਹਿਣਾ ਚੌਂਕ ਬਠਿੰਡਾ ਤੋਂ ਛਪਵਾਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ ।

# ਸੰਪਾਦਕੀ

ਖਬਰ ਏਜੰਸੀ ਪੀ. ਟੀ. ਆਈ. ਵਲੋਂ ਚੋਣਾਂ ਦੌਰਾਨ ਜੋਤਸ਼ੀਆਂ ਅਤੇ ਤਾਂਤਰਿਕਾਂ ਦੇ ਰੋਲ ਬਾਰੇ ਇਕ ਵਿਸੇਸ਼ ਰਿਪੋਰਤ ਤਿਆਰ ਕੀਤੀ ਗਈ ਹੈ । ਇਸ ਰਿਪੋਰਟ ਮੁਤਾਬਿਕ ਬਹੁਤੇ ਲੀਡਰਾਂ ਨੇ ਆਪਣੇ ਕਾਗਜ ਦਾਖਲ ਕਰਨ ਲਈ 'ਸ਼ੁਭ ਦਿਨ' ਅਤੇ 'ਸ਼ੁਭ ਸਮੇਂ' ਦਾ ਹਿਸਾਬ ਕਿਤਾਬ ਜੋਤਸ਼ੀਆਂ ਪਾਸੋਂ ਲਗਵਾ ਕੇ ਉਹਨਾਂ ਦੀਆਂ ਹਦਾਇਤਾਂ ਅਨੁਸਾਰ ਹੀ ਕਾਗਜ ਦਾਖਲ ਕੀਤੇ ਹਨ । ਇਥੋਂ ਤੀਕ ਕਿ ਕਈ ਪਾਰਟੀਆਂ ਵਲੋਂ ਆਪਣੇ ਮੈਨੀਫੈਸਟੋ ਰਿਲੀਜ ਕਰਨ ਲਈ ਵੀ ਮਹੂਰਤ ਕਢਵਾਏ ਗਏ । ਬਹੁਤੇ ਸਿਆਸਤਦਾਨਾਂ ਨੇ ਵੋਟਾਂ ਖਿੱਚਣ ਲਈ ਅਤੇ ਆਪਣੇ 'ਭੈੜੇ ਗ੍ਰਹਿਾਂ' ਨੂੰ ਠੀਕ ਕਰਨ ਲਈ ਜੋਤਸ਼ੀਆਂ/ਤਾਂਤਰਿਕਾਂ ਤੋਂ ਉਪਾਅ ਕਰਵਾਏ ਹਨ । ਇਸੇ ਕਰਕੇ ਪਿਛਲੇ ਮਹੀਨਿਆਂ ਵਿਚ ਦਿੱਲੀ ਵਿਚ ਅਨੇਕਾਂ ਹੀ ਜੋਤਿਸ਼ੀ ਖੁੰਬਾਂ ਵਾਂਗ ਉਗ ਆਏ ਹਨ ਅਤੇ ਖੂਬ ਧਨ ਕਮਾ ਰਹੇ ਹਨ । ਇਹਨਾਂ ਵਿਚੋਂ ਹੀ ਇਕ ਜੋਤਿਸ਼ੀ ਦਾ ਕਹਿਣਾ ਸੀ ਕਿ 'ਅੱਜ ਕੱਲ (ਚੋਣਾਂ ਦੌਰਾਣ) ਅਸਲ VIP ਤਾਂ ਅਸੀਂ ਹਾਂ' ।

PTI ਦੀ ਉਪਰੋਕਤ ਰਿਪੋਰਟ ਤੋਂ ਇਲਾਵਾ ਇਸ ਸਮੁੱਚੀ ਸਥਿਤੀ ਦਾ ਬਹੁਤ ਹੀ ਸ਼ਰਮਨਾਕ ਰੂਪ ਵਿਚ ਸਬੂਤ ਪਿਛਲੇ ਦਿਨੀਂ ਅਖਬਾਰਾਂ ਵਿਚ ਪ੍ਰਕਾਸ਼ਿਤ ਹੋਈ ਇਕ ਤਸਵੀਰ ਤੋਂ ਮਿਲਦਾ ਨੂੰ । ਇਸ ਤਸਵੀਰ ਵਿਚ ਇਕ ਸਾਧ ਆਪਣੇ 7 ਫੁੱਟ ਉਚੇ ਚਬੂਤਰੇ ਤੇ ਬੈਠਾ ਭਾਰਤ ਦੇ ਗ੍ਰਹਿ ਮੰਤਰੀ ਬੂਟਾ ਸਿੰਘ ਦੇ ਸਿਰ ਉਪਰ ਪੈਰ ਰੱਖਕੇ ਅਸ਼ੀਰਵਾਦ ਦੇ ਰਿਹਾ ਹੈ । ਦੇਵਰਾਹ ਬਾਬਾ ਦੇ ਨਾਮ ਨਾਲ ਜਾਣੇ ਜਾਂਦੇ ਸਾਧ ਤੋਂ ਨਾ ਸਿਰਫ਼ ਬੂਟਾ ਸਿੰਘ ਸਗੋਂ ਬਲਰਾਮ ਜਾਖੜ ਅਤੇ ਕਈ ਹੋਰ ਲੀਡਰ ਵੀ ਸਿਰ ਉਪਰ ਉਸਦਾ ਪੈਰ ਰਖਵਾ ਕੇ ਚੋਣਾਂ ਜਿੱਤਣ ਲਈ ਅਸ਼ੀਰਵਾਦ ਲੈ ਕੇ ਗਏ ਹਨ ।

ਇਹ ਸਮੁੱਚਾ ਵਰਤਾਰਾ ਨਾ ਸਿਰਫ ਸ਼ਰਮਨਾਕ ਹੀ ਹੈ ਸਗੋਂ ਚਿੰਤਾਜਨਕ ਵੀ ਹੈ ਕਿਉਂਕਿ ਇਹ ਮਸਲਾ ਕੇਵਲ ਕੁਝ ਸਿਆਸੀ ਵਿਅਕਤੀਆਂ ਦੇ ਅੰਧ ਵਿਸਵਾਸ਼ੀ ਹੋਣ ਜਾਂ ਨਾ ਹੋਣ ਦਾ ਨਹੀਂ ਹੈ । ਸਗੋਂ ਇਹ ਵਰਤਾਰਾ ਸਾਡੇ ਦੇਸ਼ ਨੂੰ ਚਲਾਉਣ ਵਾਲੇ ਆਗੂਆਂ ਦੇ ਆਪਣੇ ਮਾਨਸਿਕ ਪੱਧਰ ਅਤੇ ਪਛੜੀ ਸੋਚ ਦਾ ਹੈ । ਇਹ ਭਾਰਤੀ ਸਿਆਸੀ ਪ੍ਰਬੰਧ ਦੀ ਬਹੁਤ ਹੀ ਹਾਸੋ ਹੀਣੀ ਸਥਿਤੀ ਹੈ ਕਿ ਲੋਕਾਂ ਪਾਸੋਂ ਵੋਟਾਂ ਪ੍ਰਾਪਤ ਕਰਨ ਲਈ ਆਪਣੀਆਂ ਨੀਤੀਆਂ ਅਤੇ ਪਰੋਗਰਾਮਾਂ ਨਾਲੋਂ ਜੋਤਸ਼ੀਆਂ ਵਲੋਂ ਦੱਸੇ ਉਪਾਵਾਂ ਨੂੰ ਜਿਆਦਾ ਮਹੱਤਵ ਦਿਤਾ ਜਾ ਰਿਹਾ ਹੈ । ਇਹ ਸਵਾਲ ਸਭ ਦੇ ਸਾਹਮਣੇ ਹੈ ਕਿ ਇਹੋ ਜਿਹੇ ਵਿਅਕਤੀ ਅੱਜ ਦੇ ਵਿਗਿਆਨਕ ਯੁੱਗ ਵਿਚ ਦੇਸ਼ ਦੀ ਕੀ ਅਗਵਾਈ ਕਰਨਗੇ ? ਸਪਸ਼ਟ ਹੈ ਕਿ ਦੇਸ਼ ਦਾ ਕਲਿਆਣ ਤਾਂ ਹੀ ਹੋ ਸਕਦਾ ਹੈ ਜੇ ਰਾਜਸੀ ਤਾਕਤ ਅਜਿਹੇ ਲੋਕਾਂ ਦੇ ਹੱਥ ਆਵੇ ਜੋ ਪੂਰਨ ਤੌਰ ਤੇ ਵਿਗਿਆਨਕ ਸੋਚ ਨਾਲ ਲੈਸ ਹੋਣ । ★

# ਸ਼ਰਾਬ ਸਿਹਤ ਲਈ ਕਿੰਨੀ ਹਾਨੀਕਾਰਕ

—ਅਸ਼ੋਕ ਚਾਵਲਾ

ਦਿਨ ਭਰ ਦੀ ਹੱਡ ਭੰਨਵੀਂ ਮਿਹਨਤ ਤੋਂ ਬਾਅਦ ਜਾਂ ਫਿਰ ਦਿਨ ਭਰ ਦੀ ਸੁਸਤਾਈ ਜਿੰਦਗੀ ਤੋਂ ਕੁਝ ਰਾਹਤ ਮਹਿਸੂਸ ਕਰਨ ਲਈ ਸਾਡੇ ਸਮਾਜ ਵਿਚ ਸਭ ਤੋਂ ਵਧੇਰੇ ਪ੍ਰਚਲਿਤ ਨਸ਼ਾ ਸ਼ਰਾਬ ਹੀ ਵਰਤਿਆ ਜਾਂਦਾ ਹੈ । ਲੋਕ ਸ਼ਰਾਬ ਪੀਣ ਤੇ ਕਿੰਨਾ ਕੁ ਪੈਸਾ ਖਰਚ ਕਰਦੇ ਹਨ ਇਸਦਾ ਅੰਦਾਜਾ ਤਾਂ ਸਰਕਾਰੀ ਅੰਕੜਿਆਂ ਤੋਂ ਭਲੀ ਭਾਂਤ ਹੋ ਜਾਂਦਾ ਹੈ । ਸਾਡੇ ਸਮਾਜ ਵਿਚ ਸ਼ਰਾਬ ਪੀਣ ਦਾ ਚਲਣ ਕਿੰਨਾ ਪ੍ਰਚਲਿਤ ਹੈ ਇਸਦੀ ਤਸਵੀਰ ਇਕ ਸਰਕਾਰੀ ਸਮਾਗਮ ਤੇ ਇਕ ਪ੍ਰਸ਼ਾਸ਼ਨਿਕ ਅਧਿਕਾਰੀ ਵਲੋਂ ਦੱਸੀ ਇਸ ਉਦਾਹਰਣ ਤੋਂ ਵੀ ਸਪਸ਼ਟ ਹੋ ਜਾਂਦੀ ਹੈ । ਉਸਨੇ ਇਕ ਉਚ ਪੁਲੀਸ ਅਫਸਰ ਦੇ ਹਵਾਲੇ ਨਾਲ ਦਸਿਆ ਕਿ ਉਸ ਪੁਲੀਸ ਅਫਸਰ ਨੇ ਇਕ ਸ਼ਾਮ ਜਰਨੈਲੀ ਸੜਕ ਤੇ ਨਾਕਾ ਲਾਇਆ ਅਤੇ ਇਕ ਘੰਟੇ ਦੌਰਾਨ 120 ਸੜਕੀ ਗੱਡੀਆਂ ਦੀ ਪੜਤਾਲ ਕੀਤੀ । ਇਸ ਪੜਤਾਲ ਦੌਰਾਨ ਉਸਨੇ 100 ਚਾਲਕਾਂ ਨੂੰ ਸ਼ਰਾਬ ਦੀ ਵਰਤੋਂ ਕੀਤੇ ਪਾਇਆ । ਅਗਲੀ ਗੱਲਬਾਤ ਵਿਚ ਉਹਨਾਂ ਫਿਰ ਕਿਹਾ ਕਿ ਜੇ ਬਾਕੀ ਰਹਿੰਦੇ 20 ਚਾਲਕ ਸੋਫੀ ਪਾਏ ਗਏ ਹਨ, ਯਕੀਨਨ ਆਪਣੀ ਮੰਜਿਲ ਤੇ ਪਹੁੰਚਣ ਤੇ ਜਰੂਰ ਹਵਾ-ਪਿਆਜੀ ਕਰਨਗੇ । ਕਹਿਣ ਦਾ ਭਾਵ ਸਿਰਫ ਇਹੀ ਹੈ ਕਿ ਸਾਡੇ ਸਮਾਜ ਦੇ ਅਮੀਰ ਗਰੀਬ, ਮਾੜੇ ਤਕੜੇ, ਜੀਵਨ ਦੇ ਹਰ ਖੇਤਰ ਦੇ ਇਨਸਾਨ ਲਈ ਸ਼ਰਾਬ ਇਕ ਅਟੁੱਟ ਅੰਗ ਬਣ ਚੁੱਕੀ ਹੈ ।

ਸ਼ਰਾਬ ਕੀ ਹੈ ? ਇਸਦਾ ਮਨੁੱਖੀ ਸਰੀਰ ਤੇ ਕੀ ਮਾੜਾ ਪ੍ਰਭਾਵ ਪੈਂਦਾ ਹੈ ? ਇਸ ਤਰਲ ਵਿਚ ਅਜਿਹੀਆਂ ਕੀ ਵਿਸੇਸ਼ਤਾਵਾਂ ਹਨ ਕਿ ਲੋਕ ਬਾਵਜੂਦ ਇਸਦੇ ਭੈੜ ਜਾਨਣ ਦੇ, ਹੋਰ ਸਿਹਤ-ਵਰਧਕ ਜਾਂ ਤਾਕਤ ਵਧਾਊ ਪਦਾਰਥਾਂ ਦਾ ਸੇਵਨ ਕਰਨ ਦੇ, ਸ਼ਰਾਬ ਨੂੰ ਹੀ ਕਿਉਂ ਤਰਜੀਹ ਦਿੰਦੇ ਹਨ ? ਇਹਨਾਂ ਗੱਲਾਂ ਦਾ ਅਧਿਐਨ ਹੀ ਇਸ ਲੇਖ ਦਾ ਮੂਲ ਮੰਤਵ ਹੈ ।

ਆਮ ਤੌਰ ਤੇ ਦੋ ਪ੍ਰਕਾਰ ਦੀ ਸ਼ਰਾਬ ਹੀ ਸੁਲੱਭ ਹੈ । ਪਹਿਲੀ, ਸਰਕਾਰੀ ਸਰਪ੍ਰਸਤੀ ਅਧੀਨ ਪ੍ਰਵਾਨਿਤ ਡਿਸਟਲਰੀਜ ਦੁਆਰਾ ਅਨਾਜੀ ਪਦਾਰਥਾਂ ਜਿਵੇਂ ਜੌਂ, ਚਾਵਲ, ਮੱਕੀ ਆਦਿ ਅਤੇ ਸੇਬ ਤੇ ਅੰਗੂਰ ਆਦਿ ਫਲਾਂ ਦੇ ਖਮੀਰੀ-ਕਰਨ ਵਿਧੀ ਰਾਹੀਂ ਅਤੇ ਹੋਰ ਰਸਾਇਣਕ ਪ੍ਰਤੀਫਲਾਂ ਦੁਆਰਾ ਤਿਆਰ ਕਰਕੇ ਬੋਤਲ ਬੰਦ ਕੀਤੀ ਜਾਂਦੀ ਹੈ । ਇਸ ਪ੍ਰਾਪਤ ਸ਼ਰਾਬ ਵਿਚ ਨਿਮਨ ਤਾਲਿਕਾ ਅਨੁਸਾਰ ਅਲਕੋਹਲਿਕ ਸਾਰ-ਤੱਤ ਪਾਏ ਜਾਂਦੇ ਹਨ :-

| ਸ਼ਰਾਬ ਦੀ ਕਿਸਮ | ਮੂਲ ਸਰੋਤ | ਪ੍ਰਤੀਸ਼ਤ ਅਲ-ਕੋਹਲ ਤੱਤ |
|---|---|---|
| ਬੀਅਰ | ਖਮੀਰ ਕੀਤੇ ਜੌਂ | 3 ਤੋਂ 8 |
| ਵਾਈਨ | ਖਮੀਰ ਕੀਤਾ ਅੰਗੂਰ ਦਾ ਰਸ | 10 ਤੋਂ 20 |
| ਵਿਸਕੀ | ਖ਼ਮੀਰ ਕੀਤੇ ਅਨਾਜ ਦਾ ਕਸ਼ੀਦਣ | 40 ਤੋਂ 50 |
| ਬਰਾਂਡੀ | ਵਾਈਨ (ਦਾ ਕਸ਼ੀਦਣ) | 50 ਤੋ 60 |
| ਰੱਮ | ਗੰਨੇ ਦਾ ਸ਼ੀਰਾ ਤੇ ਫਲਾਂ ਦਾ ਰਸ | 40 |
| ਸ਼ੁੱਧ ਸਪਿਰਟ | ਅਨਾਜ | 95 |

ਉਕਤ ਪ੍ਰਕਾਰ ਦੀ ਸ਼ਰਾਬ ਵਖ ਵਖ ਨਾਵਾਂ ਅਧੀਨ ਸਰਕਾਰ ਦੁਆਰਾ ਪ੍ਰਵਾਨਿਤ ਠੇਕਿਆਂ ਰਾਹੀਂ ਬਜਾਰਾਂ ਵਿਚ ਸੁਲੱਭ ਹੈ । ਇਸ ਤੋਂ ਬਿਨਾਂ ਇਕ ਹੋਰ ਪ੍ਰਕਾਰ ਦੀ ਸ਼ਰਾਬ ਜਿਸ ਨੂੰ ਆਮ ਬੋਲ-ਚਾਲ ਦੀ ਭਾਸ਼ਾਂ ਵਿਚ 'ਰੂੜੀ ਮਾਰਕਾ' ਸ਼ਰਾਬ ਕਿਹਾ ਜਾਂਦਾ ਹੈ, ਵੀ ਚੋਰੀ ਛਿਪੇ ਕੱਢੀ ਜਾਂਦੀ ਹੈ, ਜੋ ਪੁਰਾਣੇ ਗੁੜ, ਕਿੱਕਰ ਦਾ ਸੱਕ ਅਤੇ ਕੁੱਝ ਰਸਾਇਣਕ ਪਦਾ-ਰਥਾਂ ਦੀ ਸਹਾਇਤਾ ਨਾਲ ਖਮੀਰ ਵਿਧੀ ਰਾਹੀਂ ਵਾਸ਼ਪੀਕਰਨ ਪ੍ਰਣਾਲੀ ਦੁਆਰਾ ਤਿਆਰ ਕੀਤੀ ਜਾਂਦੀ ਹੈ । ਇਸ ਪ੍ਰਕਾਰ ਦੀ ਸ਼ਰਾਬ ਵਿਚ ਅਲਕੋਹਲ ਤੱਤ ਦੀ ਮਾਤਰਾ ਦਾ ਨਿਸ਼ਚਿਤ ਅੰਦਾਜਾ ਲਗਾਉਣ ਦੀ ਕੋਈ ਵਿਵਸਥਾ ਨਾ ਹੋਣ ਕਰਕੇ ਇਸ ਦੇ ਮਾਰੂ ਅਤੇ ਜ਼ਹਿਰੀਲੀ ਹੋਣ ਦੇ ਆਸਾਰ ਵਧੇਰੇ ਹੁੰਦੇ ਹਨ । ਪਰ ਫਿਰ ਵੀ ਕਿਉਂਕਿ, ਇਹ ਬਜ਼ਾਰ ਵਿਚ ਉਪ-ਲਬਧ ਸ਼ਰਾਬ ਦੇ ਮੁਕਾਬਲਤਨ ਸਸਤੀ ਪੈਂਦੀ ਹੈ, ਕਿਰਸੀ ਅਤੇ ਬੇ-ਪ੍ਰਵਾਹ ਕਿਸਮ ਦੇ ਨਸ਼ਈ ਲੋਕ ਇਸ ਦੀ ਵਧੇਰੇ

ਵਰਤੋਂ ਕਰਦੇ ਹਨ। ਇਸ ਪ੍ਰਕਾਰ ਦੀ ਸ਼ਰਾਬ ਦੀ ਜਨਤਕ ਪੱਧਰ ਤੇ ਵਰਤੋਂ ਕਰਨ ਦੀ ਪੂਰਨ ਮਨਾਹੀ ਹੈ ।

ਸ਼ਰਾਬ ਮਾਰੂ ਕਿਵੇਂ ਹੈ ? ਇਹ ਜਾਨਣ ਲਈ ਸਾਨੂੰ ਨਿਮਨ ਸਤਰਾਂ ਵਲ ਵੀ ਦ੍ਰਿਸ਼ਟੀਗੋਚਰ ਹੋਣਾ ਪਵੇਗਾ। ਸ਼ਰਾਬ ਇਕ ਅਜਿਹਾ ਤਰਲ ਪਦਾਰਥ ਹੈ, ਜੋ ਹੋਰਨਾਂ ਖਾਧ ਅਤੇ ਤਰਲ ਪਦਾਰਥਾਂ ਦੀ ਬਨਿਸਬਤ ਤੁਰੰਤ ਸਰੀਰ ਨੂੰ ਉਤੇਜਤ ਕਰਦਾ ਹੈ ਅਤੇ ਉਕਸਾਹਟ ਪ੍ਰਦਾਨ ਕਰਦਾ ਹੈ। ਸ਼ਰਾਬ ਦੀ ਇਕ ਗਰਮ ਮਾਤਰਾ ਵਿਚ 7 ਕੈਲੋਰੀਜ ਹੁੰਦੀਆਂ ਹਨ ਜਦੋਂ ਕਿ ਇਕ ਗ੍ਰਾਮ ਕਾਰਬੋਹਾਈਡਰੇਟਸ (ਕਾਰਬਨ-ਹਾਈਡਰੋਜਨ ਅਤੇ ਆਕਸੀਜਨ ਦਾ ਮਿਸ਼ਰਣ) ਚਿਕਨਾਈ ਵਿਚ 4 ਤੋਂ 9 ਕੈਲੋਰੀਜ ਹੁੰਦੀਆਂ ਹਨ। ਇਕ ਬੀਅਰ ਦੀ ਬੋਤਲ ਵਿਚ 250 ਕੈਲੋਰੀਜ ਅਤੇ 100 ਮਿ: ਲੀ: ਵਿਸਕੀ ਵਿਚ 400 ਕੈਲੋਰੀਜ ਦੀ ਸਮਰਥਾ ਹੁੰਦੀ ਹੈ । ਕਿਉਂਕਿ ਸ਼ਰਾਬ ਇਕ ਤੁਰੰਤ ਪ੍ਰਭਾਵ ਵਾਲਾ ਦ੍ਰਵ ਹੈ, ਸਰੀਰ ਵਿਚ ਪ੍ਰਵੇਸ਼ ਕਰਦੇ ਹੀ ਜਜਬ ਹੋਣ ਦੀ ਕ੍ਰਿਆ ਆਰੰਭ ਕਰ ਦਿੰਦਾ ਹੈ, ਜਦੋਂ ਕਿ ਸਰੀਰ ਵਿਚ ਇਕਦਮ ਇੰਨੀ ਸ਼ਕਤੀ ਨੂੰ ਸਮੋ ਲੈਣ ਦੀ ਸ਼ਕਤੀ ਸੰਭਵ ਨਹੀਂ ਹੁੰਦੀ । ਜਿਸ ਕਰਕੇ ਆਦਮੀ ਉਤੇਜਿਤ ਮਹਿਸੂਸ ਕਰਦਾ ਹੈ । ਇਕ ਸਾਧਾਰਨ ਵਿਅਕਤੀ ਇਕ ਘੰਟੇ ਵਿਚ 10 ਗਰਾਮ ਅਲਕੋਹਲ (ਵਿਸਕੀ ਦਾ ਇਕ ਛੋਟਾ ਜਿਹਾ ਪੈਗ) ਪਚਾ ਸਕਣ ਦੇ ਹੀ ਸਮਰਥ ਹੁੰਦਾ ਹੈ। ਇਸ ਲਈ ਅਧਿਕ ਮਾਤਰਾ ਵਿਚ ਪੀਤੀ ਗਈ ਸ਼ਰਾਬ ਸਰੀਰਕ ਪਾਚਣ-ਕ੍ਰਿਆ ਨੂੰ ਝੰਜੋੜਦੀ ਹੈ। ਇਸ ਦੇ ਨਾਲ ਨਾਲ ਦੂਸਰੇ ਖਾਧ ਪਦਾਰਥਾਂ ਦੇ ਮੁਕਾਬਲੇ ਸ਼ਰਾਬ ਦਾ ਸਰੀਰਕ ਪ੍ਰਤੀਕਰਮ ਕੁੱਝ ਭਿੰਨ ਹੈ। ਦੂਸਰੇ ਪ੍ਰਕਾਰ ਦੇ ਖਾਧ ਪਦਾਰਥ ਖੂਨ ਵਿਚ ਸ਼ਾਮਲ ਹੋਣ ਤੋਂ ਪਹਿਲਾਂ ਪਾਚਣ ਪ੍ਰਣਾਲੀ ਦੇ ਮਾਧਿਅਮ ਦੁਆਰਾ ਹੌਲੀ ਹੌਲੀ ਅੰਤੜੀਆਂ ਵਿਚ ਸ਼ਾਮਲ ਹੁੰਦੇ ਹਨ, ਪਰ ਸ਼ਰਾਬ ਸਿੱਧੀ ਹੀ ਅੰਤੜੀਆਂ ਵਿਚ ਜਾ ਰਲਦੀ ਹੈ ਅਤੇ ਬਿਨਾਂ ਕਿਸੇ ਦੇਰੀ ਦੇ ਲਹੂ-ਗੇੜ ਵਿਚ ਜਾ ਸ਼ਾਮਲ ਹੋ ਜਾਂਦੀ ਹੈ। ਸ਼ਰਾਬ ਹੀ ਇਕ ਐਸਾ ਪਦਾਰਥ ਹੈ ਜੋ ਸਰੀਰ ਦੇ ਹਰ ਇਕ ਸੈਲ ਨੂੰ ਆਪਣੀ ਹੋਂਦ ਦੁਆਰਾ ਪ੍ਰਭਾਵਿਤ ਕਰਦਾ ਹੈ।

ਇਹ ਇਕ ਸਰਵ-ਪ੍ਰਮਾਣਿਤ ਵਿਸਵਾਸ਼ ਹੈ ਕਿ ਸ਼ਰਾਬ ਉਤੇਜ਼ਕ ਹੈ, ਜਿਸ ਦਾ ਕਾਰਨ ਇਹ ਹੈ ਕਿ ਸ਼ਰਾਬ ਦਿਮਾਗ ਦੇ ਉਸ ਹਿੱਸੇ, ਜੋ ਸਾਨੂੰ ਸਮਾਜਿਕ ਤੌਰ ਤੇ ਅਪ੍ਰਵਾਨਿਤ ਅਤੇ ਨਿਖੇਧੀਜਨਕ ਕਾਰਜਾਂ ਨੂੰ ਨਾ ਕਰਨ ਦੀ ਸੋਝੀ ਪ੍ਰਦਾਨ ਕਰਨ ਲਈ ਜਿੰਮੇਵਾਰ ਹੈ, ਨੂੰ ਕਾਰਜ-ਮੁਕਤ ਕਰ ਦਿੰਦਾ ਹੈ, ਜਿਸ ਦੇ ਫਲਸਰੂਪ ਇਕ ਸ਼ਰਾਬੀ ਵਿਅਕਤੀ ਆਪਣੇ ਅੰਦਰ ਬੈਠੇ ਦੁਖਦਾਈ ਅਨੁਭਵ ਅਤੇ ਕੌੜੀਆਂ ਯਾਦਾਂ ਨੂੰ, ਬਿਨਾ ਕਿਸੇ ਰੋਕ ਟੋਕ ਦੇ ਬੇ-ਪ੍ਰਵਾਹ ਹੋ ਕੇ ਕਹਿ ਜਾਂਦਾ ਹੈ। ਕਿਸੇ ਤੋਂ ਨਾ ਡਰਨਾ, ਸੂਰਮਾ ਬਨਣਾ, ਸ਼ੇਖੀਆਂ ਮਾਰਨਾ, ਬੰਧਨ ਮੁਕਤ ਘੋਸ਼ਿਤ ਕਰਨਾ, ਆਦਿ ਜਿਹੇ ਲੱਛਣ ਇਸੇ ਲਈ ਹੀ ਸ਼ਰਾਬੀ ਵਿਅਕਤੀ ਵਿਚੋਂ ਸਪਸ਼ਟ ਪ੍ਰਗਟ ਹੁੰਦੇ ਹਨ । ਕਹਿਣ ਦਾ ਭਾਵ ਕਿ ਉਸ ਦਾ ਮਾਨਵੀ ਚਿਹਰਾ ਅਲੋਪ ਹੋਕੇ ਪਸ਼ੂ ਬਿਰਤੀ ਸਾਹਮਣੇ ਆਉਂਦੀ ਹੈ। ਹਰੇਕ ਇਨਸਾਨ ਦੀ ਉਸ ਦੇ ਰੋਜ਼ਾਨਾ ਕਾਰ-ਵਿਹਾਰ, ਆਪਸੀ ਮੇਲ-ਜੋਲ ਤੇ ਸਲੂਕ ਕਰਨ ਦੀ ਵਿਅਕਤੀਗਤ ਪੱਧਰ ਤੇ ਇਕ ਵਾਤਾਵਰਨ ਉਸਾਰਨ ਦੀ ਸੀਮਾ ਹੁੰਦੀ ਹੈ, ਸ਼ਰਾਬ ਉਸ ਸੀਮਾ ਵਿਚ ਖਲਲ ਪਾ ਕੇ ਉਸਦੇ ਸੁਭਾਵਿਕ ਵਿਵਹਾਰ ਨੂੰ ਭੰਗ ਕਰ ਦਿੰਦੀ ਹੈ। ਆਮ ਤੌਰ ਤੇ ਅਥਾਹ ਸ਼ਰਾਬ ਉਹੀ ਨਸ਼ਈ ਲੋਕ ਪੀਂਦੇ ਹਨ, ਜੋ ਕਿਸੇ ਪ੍ਰਕਾਰ ਦੇ ਕਥਿਤ ਬੋਝ ਅਧੀਨ ਹੁੰਦੇ ਹਨ ਅਤੇ ਉਹ ਸਮਝਦੇ ਹਨ ਕਿ ਸ਼ਰਾਬ ਦੀ ਵਰਤੋਂ ਨਾਲ ਉਹ ਹੀਣਤਾ ਭਾਵ ਮੁਕਤੀ, ਫੋਕੀ ਦਲੇਰੀ ਤੇ ਅਸਾਧਾਰਨ ਵਿਅਕਤੀਤਵ ਰਾਹੀਂ ਦੂਸਰਿਆਂ ਨੂੰ ਪ੍ਰਭਾਵਿਤ ਕਰ ਸਕਣਗੇ। ਉਹ ਅਜਿਹੀ ਪ੍ਰਤਿਭਾ ਦਾ ਨਾਟਕ ਕਰਦੇ ਮਹਿਸੂਸ ਹੋਣਗੇ ਜੋ ਵਾਸਤਵ ਵਿਚ ਉਨ੍ਹਾਂ ਵਿਚ ਕਿਧਰੇ ਵੀ ਨਹੀਂ ਹੁੰਦੀ।

ਉਪਰੋਕਤ ਵਰਨਣ ਅਨੁਸਾਰ ਸ਼ਰਾਬ ਦੀ ਵਰਤੋਂ ਦਾ ਸਰੀਰ ਤੇ ਕੀ ਤੇ ਕਿੰਨਾ ਪ੍ਰਭਾਵ ਪੈਂਦਾ ਹੈ, ਨੂੰ ਦਰਸਾਉਂਦੀ ਨਿਮਨ ਤਾਲਿਕਾ ਪ੍ਰਸਤੁਤ ਹੈ। (ਇਸ ਵਿਚ 45% ਸ਼ੁੱਧ ਅਲਕੋਹਲ (ਵਿਸਕੀ) ਨੂੰ ਆਧਾਰ ਮੰਨਿਆ ਗਿਆ ਹੈ)

| ਮਾਤਰਾ | ਖੂਨ ਵਿਚ ਅਲਕੋਹਲ ਦੀ ਮਾਤਰਾ | ਸਰੀਰਕ ਲੱਛਣ |
|---|---|---|
| 40 ਮਿ.ਲੀ, (ਇਕ ਪੈਗ) | .04 | ਹੱਥਾਂ ਵਿਚ ਹਲਕੀ ਜਿਹੀ ਕੰਬਣੀ |
| 60 ਮਿ.ਲੀ. | .05 | ਸਰੀਰ ਵਿਚ ਵਧੇਰੇ ਸ਼ਕਤੀ ਮਹਿਸੂਸ ਕਰਨਾ ਉੱਚੀ ਆਵਾਜ ਵਿਚ ਗੱਲਾਂ ਕਰਨੀਆਂ ਪਸੰਦ ਕਰਨਾ |
| 80 ਮਿ.ਲੀ. | .07 | ਨਬਜ ਚਾਲ ਤੇਜ਼ ਹੋ ਜਾਣੀ, ਸਾਹ-ਕ੍ਰਿਆ ਵਿਚ ਵਿਕਾਰ, ਅਸੰਤੁਲਨ ਅਤੇ ਡਗਮਗਾਹਟ, ਅੱਖਾਂ ਮੂਹਰੇ ਹਲਕੀ ਜਿਹੀ ਧੁੰਧਲਾਹਟ। |
| 120 ਮਿ.ਲੀ. | .10 | ਸਰੀਰਕ ਸੰਤੁਲਨ ਵਿਚ ਵਿਚ ਵਿਗਾੜ, ਆਪ ਮੁਹਾਰੇ ਗੱਲਾਂ ਕਰਨੀਆਂ। |
| 240 ਮਿ.ਲੀ. | .20 | ਆਪਣੇ ਆਪ ਦਾ ਸਹਾਰਾ ਖੋਹ ਬੈਠਣਾ, ਰੌਲਾ ਪਾਉਣਾ, ਹੱਸਣਾ, ਰੋਣਾ ਆਦਿ। |
| 485 ਮਿ.ਲੀ. | .40 | ਚੇਤਨਾ ਭੰਗ ਹੋ ਜਾਣੀ। |
| 610 ਮਿ.ਲੀ. | .50 | ਖੂਨ-ਗੇੜ ਅਤੇ ਸਾਹ-ਕ੍ਰਿਆ ਵਿਚ ਗੰਭੀਰ ਵਿਕਾਰ ਤੇ ਮਦਹੋਸ਼ੀ ਦੀ ਹਾਲਤ। |



ਸ਼ਰਾਬ ਕੇਵਲ ਕੈਲੋਰੀਜ਼ ਪ੍ਰਦਾਨ ਕਰਦੀ ਹੈ ਤੇ ਭੁੱਖ ਮਾਰਦੀ ਹੈ। ਖਾਲੀ ਪੇਟ ਪੀਤੀ ਸ਼ਰਾਬ ਭੋਜਨ ਦੀ ਤਾਕਤ ਨੂੰ ਨਸ਼ਟ ਕਰ ਦਿੰਦੀ ਹੈ ਜਿਸ ਕਾਰਨ ਆਮ ਤੌਰ ਤੇ ਜਿਗਰ ਦਾ ਵਧਣਾ, ਜਿਗਰ ਦਾ ਕਠੋਰ ਹੋਣਾ ਤੇ ਤੰਤੂ ਪ੍ਰਬੰਧ ਵਿਚ ਵਿਗਾੜ ਜਿਹੇ ਰੋਗ ਲੱਗ ਸਕਦੇ ਹਨ । ਪਰੰਤੂ ਇਸ ਦੇ ਨਾਲ ਨਾਲ ਸ਼ਰਾਬ ਵਧੇਰੇ ਮਾਤਰਾ ਵਿਚ ਖਾਧੇ ਗਏ ਪੌਸ਼ਟਿਕ ਆਹਾਰ ਨਾਲ ਕੈਲੋਰੀਜ ਦੀ ਮਾਤਰਾ ਵਧਣ ਕਾਰਨ ਸਰੀਰ ਵਿਚ ਮੌਜੂਦ ਕਾਰਬੋਹਾਈਡਰੇਟਸ, ਪ੍ਰੋਟੀਨਜ਼ ਅਤੇ ਚਕਿਨਾਈ ਦੀ ਸਰੀਰ ਨੂੰ ਤਾਕਤ ਦੇਣ ਦੀ ਸਾਧਾਰਨ ਕ੍ਰਿਆ ਵਿਚ ਰੋਕ ਪੈ ਜਾਂਦੀ ਹੈ ਜਿਸ ਕਾਰਨ ਸਰੀਰ ਵਿਚ ਚਮੜੀ ਦਾ ਵਿਸਥਾਰ ਸ਼ੁਰੂ ਹੋ ਜਾਂਦਾ ਹੈ ਜੋ ਕਿ ਮੋਟਾਪੇ ਲਈ ਇਕ ਪ੍ਰਮਾਣਿਤ ਸੋਮਾ ਬਣ ਜਾਂਦਾ ਹੈ।

ਉਪਰੋਕਤ ਸਤਰ੍ਹਾਂ ਦੇ ਆਧਾਰ ਤੇ ਅਸੀਂ ਕਹਿ ਸਕਦੇ ਹਾਂ ਕਿ ਸ਼ਰਾਬ 'ਸ਼ੈਤਾਨ ਦਾ ਘਰ' ਹੈ ਪਰ ਇਸ ਸੰਬੰਧੀ ਪੱਕੀ ਰਾਇ ਬਨਾਉਣ ਤੋਂ ਪਹਿਲਾਂ ਸਿੱਕੇ ਦੇ ਦੂਸਰੇ ਪਾਸੇ ਵੱਲ ਵੀ ਵੀ ਨਿਗਾਹ ਮਾਰਨੀ ਉਚਿੱਤ ਹੋਵੇਗੀ।

ਅੱਜ ਕੱਲ ਤਾਂ ਇਹ ਹੈਰਾਨੀ ਦੀ ਗੱਲ ਨਹੀਂ ਕਿ ਦੁਨੀਆਂ ਵਿਚ ਅਨੇਕਾਂ ਬਿਮਾਰੀਆਂ ਦੇ ਇਲਾਜ ਲਈ ਪ੍ਰਚਲਿਤ ਅੰਗਰੇਜੀ ਦਵਾਈਆਂ ਦੀ ਸੰਪੂਰਨਤਾ ਅਲਕੋਹਲ ਦੀ ਹੋਂਦ ਨਾਲ ਹੀ ਪੂਰੀ ਹੁੰਦੀ ਹੈ। ਤਰਲ ਰੂਪ ਵਿਚ ਆਉਂਦੀਆਂ ਅਨੇਕ ਪ੍ਰਕਾਰ ਦੀਆਂ ਤਾਕਤ-ਵਰਧਕ (ਟਾਨਿਕ ਦਵਾਈਆਂ ਵਿਚ ਵਧੇਰੇ ਕਰਕੇ ਅਲਕੋਹਲ ਹੀ ਹੁੰਦਾ ਹੈ ਤੇ ਦਵਾਈ ਸਮਝ ਕੇ ਪੀਤਾ ਗਿਆ ਇਹ ਟਾਨਿਕ ਅਨੇਕਾਂ ਰੋਗੀਆਂ ਦੇ ਕਸ਼ਟ ਨਿਵਾਰਨ ਕਰਦਾ ਹੈ। ਕੀ ਸ਼ਰਾਬ ਵੀ ਸਰੀਰ ਲਈ ਉਪਯੋਗੀ ਹੋ ਸਕਦੀ ਹੈ ? ਇਸ ਦਾ ਉੱਤਰ 'ਹਾਂ' ਵਿਚ ਵੀ ਦਿੱਤਾ ਜਾ ਸਕਦਾ ਹੈ। ਸੋ ਸਹੀ ਅਰਥਾਂ ਵਿਚ ਸ਼ਰਾਬ ਹੀ ਸ਼ੈਤਾਨ ਦਾ ਘਰ ਨਹੀਂ ਸਗੋਂ ਸ਼ਰਾਬ ਦੀ ਅੰਧਾ-ਧੁੰਦ ਵਰਤੋਂ ਕਰਨ ਵਾਲਾ ਨਸ਼ਈ ਹੀ ਸ਼ੈਤਾਨ ਹੈ। ਕੇਵਲ ਇੱਕ ਪੈਗ, ਰਾਤਰੀ ਭੋਜ ਤੋਂ ਪਹਿਲਾਂ ਪੀਣ ਵਾਲਾ ਇਨਸਾਨ ਹਲਕਾ ਫੁੱਲ ਵਰਗਾ ਮਹਿਸੂਸ ਕਰਦਾ ਹੈ। ਉਹ ਵਿਆਕਤੀ ਵਧੇਰੇ ਭੁੱਖ ਮਹਿਸੂਸ ਕਰੇਗਾ ਅਤੇ ਰੋਗ-ਰਚਿਤ ਪਾਲਣ ਵਿਵਸਥਾ ਦਾ ਆਨੰਦ ਵੀ ਮਾਣ ਸਕੇਗਾ। ਉਹ ਲੋਕ ਜੋ ਵਜਨ ਵਧਾਉਣ ਲਈ ਇੱਛੁਕ ਹਨ ਲਈ ਬੀਅਰ ਦਾ ਇੱਕ ਗਲਾਸ ਉਪਯੋਗੀ ਹੈ। 70% ਅਲਕੋਹਲ ਵਾਲੀ ਸ਼ਰਾਬ ਇੱਕ ਵਧੀਆ ਕਿਰਮ-ਨਾਸ਼ਕ ਵਜੋਂ ਚਮੜੀ ਦੇ ਵਿਕਾਰ ਦੂਰ ਕਰਨ ਲਈ ਵਰਤੀ ਜਾ ਸਕਦੀ ਹੈ। ਲੰਮੇ ਸਮੇਂ ਤੋਂ ਬਿਸਤਰੇ ਤੇ ਪਏ ਰੋਗੀਆਂ ਦੇ ਸਰੀਰ ਤੇ ਪਈਆਂ ਹੋਈਆਂ ਚੀਘਾਂ ਤੇ 50% ਅਲਕੋਹਲ ਮਾਤਰਾ ਵਾਲੀ ਸ਼ਰਾਬ ਝੱਸਣ ਤੇ ਵਿਕਾਰ ਵਧਣ ਛੁਟਕਾਰਾ ਪਾਇਆ ਜਾ ਸਕਦਾ ਹੈ। ਘੋਲ ਦੀ ਸ਼ਕਲ ਵਿਚ ਆਉਂਦੀਆਂ ਦਵਾਈਆਂ ਨੂੰ ਵਧੇਰੇ ਸਮੇਂ ਲਈ ਵਰਤੋਂ ਯੋਗ ਰੱਖਣ ਲਈ 50% ਮਾਤਰਾ ਵਾਲੀ ਸ਼ਰਾਬ ਬੜੀ ਹੀ ਉਪਯੁਕਤ ਹੈ।

ਵੇਖਣ ਵਾਲੀ ਗੱਲ ਇਹ ਹੈ ਕਿ ਸ਼ਰਾਬੀ ਲੋਕ ਆਪਣੇ

ਅੰਦਰ ਇੱਕ ਝਾਤੀ ਮਾਰਨ। ਕੀ ਉਹ ਆਪਣੀ ਹੱਡ-ਪਸੀਨੇ ਦੀ ਕਮਾਈ ਨੂੰ ਇਸ ਲਈ ਹੀ ਗਾਲ ਰਹੇ ਹਨ ਕਿ ਸਿਰਫ਼ ਸ਼ਰਾਬੀ ਕਹਾਉਣ ਅਤੇ ਆਪਣੇ ਕੀਮਤੀ ਸਰੀਰ ਦਾ ਵੀ ਨਾਸ਼ ਕਰ ਲੈਣ। ਕੀ ਇਹ ਮਾਤਰਾ ਘਟਾ ਕੇ ਇੱਕ ਨਿਸ਼ਚਿਤ ਸੀਮਾ ਤੇ ਨਹੀਂ ਲਿਆਂਦੀ ਜਾ ਸਕਦੀ। ਸਾਡੇ ਸਰੀਰ ਨੂੰ ਤੁਰਦਾ ਫਿਰਦਾ ਰੱਖਣ ਲਈ ਜੋ ਤਾਕਤ ਅਤੇ ਊਰਜਾ ਦੀ ਲੋੜ ਰਹਿੰਦੀ ਹੈ ਉਹ ਸਾਡੇ ਦੁਆਰਾ ਖਾਧੀ ਗਈ ਖ਼ੁਰਾਕ ਪੂਰੀ ਕਰਦੀ ਹੈ। ਮੰਨ ਲਵੋ ਇੱਕ ਵਿਅਕਤੀ ਨੂੰ ਆਪਣਾ ਸਰੀਰ ਗਤੀਸ਼ੀਲ ਰੱਖਣ ਲਈ ਇੱਕ ਸਮੇਂ ਵਾਸਤੇ 4 ਰੋਟੀਆਂ ਕਾਫੀ ਹਨ ਹਨ। ਕੀ ਉਹ ਤਾਕਤ ਭੰਡਾਰ ਕਰਨ ਦੇ ਮਨੋਰਥ ਨਾਲ ਰੋਜ਼ਾਨਾ 40 ਰੋਟੀਆਂ ਖਾ ਕੇ ਆਪਣੇ ਸਰੀਰ ਨੂੰ ਸਿਹਤਮੰਦ ਤੇ ਬਲਵਾਨ ਰੱਖ ਸਕੇਗਾ ? ਜੇ ਹਾਂ ਤਾਂ ਫਿਰ ਅਥਾਹ ਸ਼ਰਾਬ ਵੀ ਸ਼ਰੀਰਕ ਸ਼ਕਤੀ ਨੂੰ ਬਨਾਈ ਰੱਖਣ ਵਿਚ ਸਹਾਇਕ ਹੋਵੇਗੀ। ਸਿੱਟੇ ਤੇ ਪੁੱਜਕੇ ਅਸੀਂ ਇਹ ਕਹਿ ਸਕਦੇ ਹਾਂ ਕਿ ਯਥਾਯੋਗ ਲੋੜ ਪੂਰਤੀ ਹਿੱਤ ਖਾਧੇ ਗਏ ਪਦਾਰਥ ਹੀ ਸਰੀਰਕ ਸਮਤੋਲ ਨੂੰ ਸਾਵਾਂ ਰੱਖਸਕਦੇ ਹਨ। ਬੱਸ ਲੋੜ ਤਾਂ ਸਿਰਫ ਇੱਕ ਸਮਝੌਤੇ ਦੀ ਹੈ ਤੇ ਆਪਣੇ ਆਪਣੇ ਅੰਦਰ ਝਾਤੀ ਮਾਰਨ ਦੀ।

ਅਗਲਾ ਸਵਾਲ ਹੈ, ਇੱਕ ਸ਼ਰਾਬੀ ਨੂੰ ਜੋ ਬੇਹਾਲ ਅਤੇ ਮਦਹੋਸ਼ ਹੋ ਗਿਆ ਹੈ ਨੂੰ ਵਕਤੀ ਤੌਰ ਤੇ ਕਿਵੇਂ ਸਾਧਾਰਨ ਵਿਆਕਤੀ ਬਣਾਇਆ ਜਾਵੇ, ਉਸ ਸੂਰਤ ਵਿਚ ਜਦੋਂ ਕਿਤੇ ਨੇੜੇ ਤੇੜੇ ਕੋਈ ਡਾਕਟਰ ਵੀ ਨਾ ਹੋਵੇ। ਇਸ ਲਈ ਇਹ ਉਪਕਾਰ ਸਹਾਇਕ ਸਿੱਧ ਹੋ ਸਕਦਾ ਹੈ। ਸਭ ਤੋਂ ਪਹਿਲਾਂ ਤਾਂ ਜੇਕਰ ਨਸ਼ਈ ਕੁੱਝ ਗੱਲ ਸਮਝਣ ਦੀ ਹਾਲਤ ਵਿਚ ਹੈ ਤਾਂ ਉਸ ਦੇ ਪੇਟ ਵਿਚੋਂ ਅਪਚ ਸ਼ਰਾਬ ਬਾਹਰ ਕੱਢੀ ਜਾਵੇ। ਇਸ ਲਈ ਉਸ ਨੂੰ ਦੋ ਉਂਗਲਾਂ ਜੋੜ ਕੇ ਗਲ ਦੇ ਪਿਛਲੇ ਹਿੱਸੇ ਵਿਚ ਮਾਰਨ ਲਈ ਕਿਹਾ ਜਾਵੇ ਤੇ ਅਜਿਹਾ ਕਰਨ ਤੋਂ ਪਹਿਲਾਂ ਉਸ ਨੂੰ ਉਬਲੀ ਹੋਈ ਚਾਹ ਪੱਤੀ ਦਾ ਇੱਕ ਗਲਾਸ ਪਿਲਾਇਆ ਜਾਵੇ। ਉਲਟੀ ਕਰਨ ਦੀ ਦਸ਼ਾ ਵਿਚ ਨਸ਼ਈ ਨੂੰ ਕੁੱਝ ਰਾਹਤ ਮਿਲੇਗੀ। ਇਸ ਉਪਰੰਤ ਉਸ ਨੂੰ ਪੀਣਲਈ ਕਿਸੇ ਹੋਰ ਪ੍ਰਕਾਰ ਦਾ ਤਰਲ ਵੀ ਦਿੱਤਾ ਜਾਵੇ ਜਿਥੋਂ ਤੱਕ ਪੱਕੇ ਤੌਰ ਤੇ ਨਸ਼ਈ ਦਾ ਸ਼ਰਾਬ ਦੀ ਜਲਣ ਤੋਂ ਮੁਕਤੀ ਪਾਉਣ ਦਾ ਸਬੰਧ ਹੈ ਉਸ ਦੇ ਲਈ ਵਿਅਕਤੀਗਤ ਤੌਰ ਤੇ ਭਿੰਨ ਭਿੰਨ ਮਨੋਵਿਗਿਆਨਕ ਉਪਚਾਰਾਂ ਦੁਆਰਾ ਉਸਨੂੰ ਰੋਕਿਆ ਜਾ ਸਕਦਾ ਹੈ। ਇਸ ਲਈ ਉਸ ਨੂੰ ਇਸ ਵਿਸ਼ੇ ਦੇ ਮਾਹਿਰ ਚੰਗੇ ਡਾਕਟਰ ਕੋਲੇ ਜਾਣ ਤੋਂ ਕਦੇ ਵੀ ਵੀ ਝਿਝਕਣਾ ਨਹੀਂ ਚਾਹੀਦਾ।



(ਸਫਾ 12 ਦੀ ਬਾਕੀ)

"ਕੀ ਤੂੰ ਸਮਝਦਾ ਹੈਂ ਕਿ ਕੋਲਟਾਸੋਵਾ ਨੂੰ ਸੁਟਕੇ ਤੂੰ ਉਸਦੀ ਸਿਹਤ ਖਤਰੇ ਵਿੱਚ ਪਾਈ ਤੇ ਜਿੰਦਗੀ ਵੀ ?"

"ਹਾਂ"

"ਕੀ ਤੂੰ ਜਿਉਂ ਹੀ ਕੋਲਟਾਸੋਵਾ ਦਾ ਪਿਛਾ ਕੀਤਾ ਤਾਂ ਆਪਣੀਆਂ ਇਛਾਵਾ ਸਬੰਧੀ ਝਿਝਕਿਆ ?"

"ਨਹੀਂ"

"ਚੁਰਾਏ ਰੁਪਇਆਂ ਨੂੰ ਕਿਵੇਂ ਖਰਚ ਕਰਨ ਵਾਰੇ ਸੋਚਿਆ ?"

"ਮੈਂ ਇਸਦਾ ਅਜੇ ਫੈਸਲਾ ਨਹੀਂ ਕੀਤਾ ਸੀ।"

ਵਿਕਟਰ ਸੋਚਦਾ ਸੀ ਕਿ ਇਹ ਦੋਸ਼ ਉਸਦੇ ਦੋਸ਼ੀ ਹੋਣ ਦੇ ਸ਼ੱਕਾਂ ਨੂੰ ਦੂਰ ਕਰ ਦੇਣਗੇ। ਸੰਖੇਪ ਵਿੱਚ ਇਹ ਉਸਦਾ ਰੁੱਖਾਪਣ ਹੀ ਸੀ ਅਤੇ ਹਾਲਾਤ ਨੂੰ ਖਰਾਬ ਕਰਨ ਦੀ ਇੱਛਾ ਵੀ ਜਿਸਨੇ ਤਜਰਬੇਕਾਰ ਜੱਜਾਂ ਨੂੰ ਇਹ ਸੋਚਣ ਲਈ ਮਜ਼ਬੂਰ ਕਰ ਦਿੱਤਾ ਕਿ ਉਹ ਕਿਸੇ ਝੂਠੇ ਇਕਬਾਲੀਏ ਨਾਲ ਨਜਿਠ ਰਹੇ ਹਨ। ਕਾਰਵਾਈ ਹੋਰ ਅੱਗੇ ਚੱਲੀ। ਵਿਕਟਰ ਦੇ ਡਾਕੇ ਸਬੰਧੀ ਰੋਲ ਤੇ ਸ਼ੱਕ ਹੋਰ ਵਧ ਗਏ। ਅਦਾਲਤ ਨੇ ਲੜਕੇ ਨੂੰ ਬਰੀ ਕਰ ਦਿੱਤਾ। ਨਿਕੋਲਾਏ ਨੂੰ ਗਰਿਫਤਾਰ ਕਰ ਲਿਆ ਗਿਆ ਅਤੇ ਕਨੂੰਨ ਅਨੁਸਾਰ ਸਜ਼ਾ ਦਿੱਤੀ ਗਈ।

ਇਨਸਾਫ ਜਿੱਤ ਗਿਆ। ਇਨ੍ਹਾਂ ਹੀ ਨਹੀਂ ਇੱਕ ਨਿਰਦੋਸ਼,ਸ਼ਰੀਫ਼ ਨੌਜਵਾਨ ਜੋ ਆਪਣੀ ਜਿੰਦਗੀ ਤਬਾਹ ਕਰਨ ਤੇ ਤੁਲਿਆ ਸੀ ਨੂੰ ਮੁਸੀਬਤ ਚੋਂ ਬਚਾ ਲਿਆ ਗਿਆ। ਮਾਤਾ ਪਿਤਾ ਨੂੰ ਅਹਿਸਾਸ ਹੋ ਗਿਆ ਕਿ ਕਿਸ ਤਰਾਂ ਉਹਨਾਂ ਦੀਆਂ ਨਿੱਕੀਆਂ-ਨਿੱਕੀਆਂ ਅਨਜਾਣੀਆਂ ਗਲਤੀਆਂ ਉਹਨਾਂ ਦੀ ਔਲਾਦ ਲਈ ਮੁਸੀਬਤਾਂ ਖੜੀਆਂ ਕਰ ਸਕਦੀਆਂ ਹਨ। ਕਿਸਤਰਾਂ ਅਜਿਹੇ ਬੱਚੇ ਸਮਾਜ ਲਈ ਖਤਰਾ ਬਣ ਜਾਂਦੇ ਹਨ।



# ਇਹ ਅੰਧ ਵਿਸ਼ਵਾਸ਼ ਅਤੇ ਸਾਡੇ ਲੋਕ

-ਜਗਦੀਸ਼ ਚੰਦਰ ਕਾਲੜਾ

ਇਕ ਪਾਸੇ ਤਾਂ ਅਸੀਂ ਇਕੀਵੀਂ ਸਦੀ ਦੇ ਵਿਗਿਆਨਕ ਯੁੱਗ, ਤੇ ਕੰਪਿਊਟਰ ਯੁੱਗ ਵਿਚ ਪੈਰ ਰੱਖ ਰਹੇ ਹਾਂ ਤੇ ਸਵੇਰ ਤੋਂ ਸ਼ਾਮ ਤੱਕ ਵਿਗਿਆਨਕ ਕਾਢਾਂ ਤੇ ਵਿਗਿਆਨਕ ਸ਼ਹੂਲਤਾਂ ਨਾਲ ਆਪਣੀ ਜਿੰਦਗੀ ਹੋਰ ਤੋਂ ਹੋਰ ਸੁਖਾਲੀ ਬਣਾਉਂਦੇ ਜਾ ਰਹੇ ਹਾਂ ਤੇ ਦੂਜੇ ਪਾਸੇ ਅਸੀਂ ਸਦੀਆਂ ਪੁਰਾਣੇ ਅੰਧ ਵਿਸਵਾਸ਼ਾਂ ਨੂੰ, ਪੁਰਾਣੀਆਂ ਰਹੁ-ਰੀਤਾਂ, ਰਿਵਾਜਾਂ, ਸੰਸਕਾਰਾਂ ਨੂੰ, ਤੇ ਪਰੰਪਰਾਵਾਂ ਨੂੰ ਉਸੇ ਤਰਾਂ ਪੀੜੀ ਦਰ ਪੀੜੀ ਘਸੀਟੀ ਤੁਰੇ ਆ ਰਹੇ ਹਾਂ, ਬਿਨਾਂ ਉਨਾਂ ਨੂੰ ਤਰਕ ਦੀ ਕਸਵੱਟੀ ਤੇ ਪਰਖਿਆਂ ਤੇ ਬਿਨਾਂ ਵਿਗਿਆਨਕ ਤੱਥ ਜਾਣੇ। ਸਾਡੇ ਇਹ ਲਾਈਲੱਗ; ਪਿਛਲੱਗ, ਅੰਧ ਵਿਸਵਾਸ਼ੀ ਲੋਕ ਜਿਉਂਦੇ ਜਾਗਦੇ ਪ੍ਰਮਾਣਾਂ ਨੂੰ ਅਣਗੌਲਿਆਂ ਕਰਕੇ ਇਹਨਾਂ ਅੰਧ-ਵਿਸਵਾਸ਼ਾਂ ਨੂੰ ਇਸ ਲਈ ਮੰਨਦੇ ਆ ਰਹੇ ਹਨ ਕਿ ਇਹਨਾਂ ਦੇ ਪੂਰਵਜ ਜਾਂ ਬਾਪ ਦਾਦਾ ਮੰਨਦੇ ਸਨ, ਪਰ ਮੈਂ ਇਹ ਕਹਿੰਦਾ ਹਾਂ ਕਿ ਜੇ ਸਾਡੇ ਪੂਰਵਜ ਅੰਧ ਵਿਸਵਾਸ਼ ਦੀ ਦਲਦਲ ਵਿਚ ਪਏ ਹੀ ਗੁਜਰ ਗਏ ਤਾਂ ਕੀ ਬੁੱਧੀਮਤਾ ਹੋਵੇਗੀ ਕਿ ਅਸੀਂ ਵੀ ਉਸੇ ਦਲਦਲ ਵਿਚ ਫ਼ਸੇ ਰਹੀਏ ਤੇ ਵਿਸ਼ਵਾਸ਼ ਕਰੀਏ ਉਨਾਂ ਹਜਾਰਾਂ ਸੁਭ-ਅਸੁਭ ਗੱਲਾਂ, ਅਲੋਕਿਕ ਅਣਹੋਣੀਆਂ ਗੱਲਾਂ ਭੂਤ-ਪ੍ਰੇਤਾਂ ਜਾਦੂ,ਮੰਤਰ ਪੂਰਵ ਸੂਚਨਾਵਾਂ ਭਵਿੱਖ ਬਾਣੀਆਂ ਸ਼ਗਨ-ਕੁਸ਼ਗਨ ਅਤੇ ਦੇਵੀ-ਦੇਵਤਿਆਂ ਤੇ।

ਹੁਣ ਸਵਾਲ ਇਹ ਉਠਦਾ ਹੈ ਕਿ ਇਹ ਅੰਧ ਵਿਸ਼ਵਾਸ ਕੀ ਹਨ, ਜੇ ਲਫਜੀ ਮਤਲਬ ਕਢੀਏ ਤਾਂ ਨਿਕਲਦਾ ਹੈ ਅੰਨ੍ਹੇਵਾਹ ਵਿਸਵਾਸ਼ ਕਰਨਾ ਯਾਨੀ ਅੱਖਾਂ ਮੀਚ ਕੇ ਬਿਨਾਂ ਤਰਕ ਦੀ ਕਸੌਟੀ ਤੇ ਪਰਖਿਆ ਤੇ ਬਿਨਾਂ ਵਿਗਿਆਨਕ ਤੱਥ ਜਾਣੇ ਮਗਰ ਲਗੱਣਾ। ਉਨਾਂ ਅਲੌਕਿਕ ਕਹਾਣੀਆਂ, ਨੂੰ ਬਿਨਾਂ ਪ੍ਰਮਾਣ ਦੇ ਸੱਚ ਮੰਨ ਲੈਣਾ ਤੇ ਇਹ ਸਮਝਣਾ ਕਿ ਬਿਨਾਂ ਪਦਾਰਥ ਦੇ ਹੀ ਸੰਸਾਰ ਬਣਿਆ ਹੈ। ਅੰਧ ਵਿਸਵਾਸ਼ ਦਾ ਅਧਾਰ ਤੱਥ ਨਹੀਂ ਹੁੰਦੇ। ਭਾਈ ਕਾਹਨ ਸਿੰਘ ਨਾਭਾ ਨੇ ਵਿਸ਼ਵਾਸ਼ ਨੂੰ ਦੋ ਭਾਗਾ ਵਿੱਚ ਵੰਡਿਆਂ 1. ਸਤਯ 2. ਮਿਥਯ ਸਤਯ ਵਿਸ਼ਵਾਸ ਤਰਕ ਦੇ ਅਧਾਰਿਤ ਹਨ ਪਰ ਤਰਕ ਦਾ ਸਬੰਧ ਲੋਕ-ਮਾਨਸ ਨਾਲ ਨਹੀਂ ਇਸ ਲਈ ਮਿਥਯ ਵਿਸ਼ਵਾਸ਼ ਹੀ ਲੋਕ ਵਿਸ਼ਵਾਸ਼ ਹੋ ਸਕਦੇ ਹਨ। ਜਿਵੇਂ ਇਕ ਧਰਮ ਵਾਲੇ ਇਹ ਵਿਸ਼ਵਾਸ਼ ਰੱਖਦੇ ਹਨ ਕਿ ਕਬਰਾਂ ਵਿਚ ਦੱਬੇ ਮੁਰਦੇ ਕਿਆਮਤ ਦੇ ਦਿਨ ਉੱਠ ਬੈਠਣਗੇ ਪਰ ਦੂਜੇ ਧਰਮ ਲਈ ਇਹ ਗੱਲ ਤਰਕਹੀਣ ਹੈ ਤੇ ਝੂਠੀ ਹੈ। ਇਸ ਲਈ ਹਰ ਵਿਸ਼ਵਾਸ ਤੇ ਵਹਿਮ ਭਰਮ ਲੋਕ-ਨਿਸਚੇ ਤੇ ਅਧਾਰਿਤ ਹੁੰਦਾ ਹੈ ਨਾ ਕਿ ਤਰਕ ਤੇ ਅਧਾਰਿਤ।

ਡਾ: ਵਣਜਾਰਾ ਬੇਦੀ ਅਨੁਸਾਰ ਵਹਿਮ ਭਰਮ ਦਾ ਮੂਲ ਭੈਅ ਹੈ ਜਦੋਂ ਆਦਿਮ ਮਨੁੱਖ ਪ੍ਰਕਿਰਤੀ ਦੇ ਸੁਭਾਅ ਨੂੰ ਸਮਝਣ ਦੇ ਅਸਮਰਥ ਹੋਣ ਕਰਕੇ ਡਰਿਆ ਤੇ ਸਹਿਮਿਆ ਰਹਿੰਦਾ ਸੀ, ਜਦੋਂ ਉਹ ਹਰ ਜੜ੍ਹ ਵਸਤੂ ਵਿਚ ਕਿਸੇ ਭਲੀ ਜਾਂ ਚੰਦਰੀ ਆਤਮਾਂ ਨੂੰ ਮੰਨ ਕੇ ਉਸ ਦੇ ਚੰਗੇ ਪ੍ਰਭਾਵ ਗ੍ਰਹਿਣ ਕਰਨ ਤੇ ਚੰਦਰੇ ਤੋਂ ਮੁਕਤ ਹੋਣ ਲਈ ਕਈ ਰੀਤਾਂ ਤੇ ਟੂਣੇ ਕਰਦਾ ਸੀ ਤਾਂ ਅਨੇਕਾਂ ਵਹਿਮਾ ਭਰਮਾਂ ਤੇ ਅੰਧ ਵਿਸ਼ਵਾਸ ਦਾ ਜਨਮ ਹੋਇਆ। ਵਿਦਿਆ ਦੇ ਪਸਾਰ ਨਾਲ ਤੇ ਬੌਧਿਕ ਵਿਕਾਸ ਨਾਲ ਕਈ ਵਹਿਮ ਭਰਮ ਥੋਥੇ ਬਣ ਗਏ, ਪਰ ਕੁਝ ਅੰਧ ਵਿਸ਼ਵਾਂਸ਼ ਅਚੇਤ ਮਨ ਦਾ ਅੰਗ ਬਣ ਗਏ।

ਤੁਹਾਨੂੰ ਇਹ ਅੰਧਵਿਸ਼ਵਾਸ਼ੀ ਲੋਕ ਬੜੇ ਅਰਾਮ ਨਾਲ ਤੁਹਾਡੇ ਪਰਿਵਾਰ, ਤੁਹਾਡੀ ਆਮ ਜਿੰਦਗੀ ਵਿਚ ਵੇਖਣ ਨੂੰ ਮਿਲ ਜਾਣਗੇ, ਜਿੰਨ੍ਹਾਂ ਨੇ ਸ਼ੁਭ ਅਸ਼ੁਭ ਵਾਸਤੇ ਤਵੀਤ-ਧਾਗਾ, ਰੱਖ ਪਾਈ ਹੋਵੇਗੀ, ਸ਼ਗਨ, ਕੁਸ਼ਗਨ ਵਾਸਤੇ ਮਥੇ ਤੇ ਟਿੱਕਾ, ਪੁੰਨ ਵਾਸਤੇ ਮੰਗਲ ਦਾ ਵਰਤ, ਹਨੂੰਮਾਨ ਦੇ ਭਗਤ, ਸ਼ਨੀ ਗ੍ਰਹਿ ਨੂੰ ਟਾਲਣ ਵਾਸਤੇ ਤੇਲ ਦਾਨ, ਤੇ ਜਿਨ੍ਹਾਂ ਨੂੰ ਚੰਗੇ ਭਵਿਖ ਵਾਸਤੇ; ਸੁਭ ਮਹੂਰਤ ਵਾਸਤੇ ਤੇ ਸੁਭ ਲਗਣ ਵਾਸਤੇ ਪੰਡਤ ਤੇ ਪ੍ਰੋਹਤ ਦਾ ਸਹਾਰਾ ਲੈਂਦੇ ਵੇਖਿਆ ਹੋਵੇਗਾ ਜਿੰਨਾਂ ਦੇ ਦਿਮਾਗਾਂ ਵਿਚ ਅੰਧਕਾਰ ਹੈ; ਤਰਕ ਦੀ ਰੌਸ਼ਨੀ ਨਹੀਂ ਇਹ ਲੋਕ ਸਚਾਈ ਤੋਂ ਦੂਰ ਭੱਜਣਾ ਚਾਹੁੰਦੇ ਹਨ, ਸੋ ਅੰਧ ਵਿਸ਼ਵਾਸ਼ੀ **ਮਾਨਸਿਕ ਰੋਗੀ** ਹੁੰਦੇ ਹਨ; ਇਹਨਾਂ ਨੂੰ ਪੈਰ-ਪੈਰ ਤੇ ਘਰੋਂ ਦੁੱਖਾਂ ਦਾ ਸਾਹਮਣਾ ਕਰਨਾ ਪੈਂਦਾ ਹੈ।

ਵਹਿਮ-ਭਰਮਾ ਤੇ ਅੰਧ ਵਿਸ਼ਵਾਸ਼ ਜੀਵਨ ਦੇ ਹਰ ਪੜਾਅ ਨਾਲ ਸੰਬਧ ਰਖਦੇ ਹਨ। ਇਸ ਦਾ ਅਰੰਭ ਮਰਦ-

ਔਰਤ ਦੇ ਸੰਭੋਗ ਤੋਂ ਸ਼ੁਰੂ ਹੋ ਜਾਂਦਾ ਹੈ ਕਿ ਜੇਕਰ ਹਨੇਰੀ ਰਾਤ ਗਰਭ ਠਹਿਰੇ ਤਾਂ ਲੜਕੀ ਤੇ ਚਾਨਣੀ ਜਾ ਪੂਰਨਮਾਸ਼ੀ ਦੌਰਾਨ ਠਹਿਰੇ ਤਾਂ ਲੜਕਾ, ਇਸੇ ਤਰ੍ਹਾਂ ਜੇ ਬੱਚਾ ਉਪਰਲੇ ਦੰਦ ਪਹਿਲਾਂ ਕਢੇ ਤਾ ਮਾਮੇ ਉਪਰ ਭਾਰੂ ਹੁੰਦਾ ਹੈ ਤੇ ਮੌਤ ਤੱਕ ਇਹ ਵਹਿਮ-ਭਰਮ ਤੇ ਅੰਧ ਵਿਸ਼ਵਾਸ ਮਨੁੱਖ ਦਾ ਪਿੱਛਾ ਨਹੀਂ ਛਡਦੇ ।

ਵਹਿਮਾਂ-ਭਰਮਾਂ ਦਾ ਸਬੰਧ ਗ੍ਰਹਿ ਨਾਲ ਵੀ ਹੁੰਦਾ ਹੈ ਜਿਵੇਂ ਮੰਗਲ ਤੇ ਸ਼ਨੀ ਗ੍ਰਹਿ ਠੀਕ ਨਹੀਂ ਮੰਨੇ ਜਾਂਦੇ,ਮੰਗਲੀਕ ਲੜਕੇ ਵਾਸਤੇ ਵੀ ਮੰਗਲੀਕ ਕੰਨਿਆਂ ਚਾਹੀਦੀ ਹੈ । ਇਸੇ ਤਰ੍ਹਾਂ ਜੇ ਸਾਰੀ ਦਿਹਾੜੀ ਕੋਈ ਕੰਮ ਠੀਕ ਨਾ ਹੋਵੇ ਤਾਂ ਸਮਝਿਆ ਜਾਂਦਾ ਹੈ ਕਿ ਕੋਈ ਕਲਿਹਣਾ ਮੱਥੇ ਲਗਿਆ ਹੈ, ਭਰੀ ਬਾਲਟੀ ਮੱਥੇ ਲਗਣਾ-ਸ਼ੁਭ ਸ਼ਗਨ ਤੇ ਖਾਲੀ ਬਾਲਟੀ ਮਥੇ ਲਗਣਾ ਅਸ਼ੁਭ ਸ਼ਗਨ, ਸ਼ਾਮ ਵੇਲੇ ਮੰਜੇ ਕੱਸਣਾ-ਕੁੜੀਆਂ ਹੋਣ ਦੀ ਨਿਸ਼ਾਨੀ ਮੰਗਲਵਾਰ ਸਿਰ ਨਹਾਉਣਾ ਤੇ ਸ਼ੇਵ ਕਰਨੀ ਮਾੜੀ ਸਮਝੀ ਜਾਂਦੀ ਹੈ, ਇਕ ਆਮ ਕਹਾਵਤ ਪ੍ਰਸਿਧ ਹੈ ਕਿ "ਬੁਧ, ਸ਼ਨੀਚਰ ਕਪੜਾ ਤੇ ਗਹਿਣਾ ਐਤਵਾਰ ਸ਼ਨੀਵਾਰ, ਨੂੰ ਖਰੀਦਿਆ ਗਹਿਣਾ ਚੋਰੀ ਹੋ ਜਾਂਦਾ ਹੈ, ਇਸੇ ਤਰ੍ਹਾਂ ਮਰਦ ਦੀ ਸੱਜੀ ਅੱਖ ਫਰਕੇ ਤਾਂ ਚੰਗੀ, ਔਰਤ ਦੀ ਖੱਬੀ ਫ਼ਰਕੇ ਤਾਂ ਚੰਗੀ । ਮਰਦ ਦੀ ਸੱਜੀ ਤਲੀ ਤੇ ਖਾਜ ਹੋਵੇ ਤਾਂ ਪੈਸਾ ਆਉਂਦਾ ਹੈ, ਖੱਬੀ ਤਲੀ ਵਿਚ ਹੋਵੇ ਤਾਂ ਖਰਚ ਹੁੰਦਾ ਹੈ, ਕੱਤਕ ਮਹਿਨੇ ਜੰਮਿਆਂ ਬੱਚਾ ਦਲਿਦਰੀ, ਤਿੰਨ ਬਚਿਆਂ ਪਿਛੋਂ ਜਮਿਆਂ ਬੱਚਾ ਤ੍ਰਿਲਖ, ਜੇ ਬੱਚੇ ਨੂੰ ਨਜ਼ਰ ਲੱਗ ਜਾਵੇ ਤਾਂ ਮਿਰਚਾਂ ਵਾਰ ਕੇ ਸੁੱਟੀਆਂ ਜਾਂਦੀਆਂ ਨੇ ਖਾਸ ਕੰਮ ਜਾਂਦੇ ਸਮੇਂ, ਹਾਕ ਪੈਣੀ, ਨਿੱਛ ਪੈਣੀ ਆਦਿ ਨੂੰ ਮਾੜਾ ਸਮਝਿਆ ਜਾਂਦਾ, ਹੈ; ਤੁਰਨ ਲੱਗਿਆਂ ਬਿੱਲੀ ਦਾ ਰਸਤਾ ਕਟਨਾ; ਕੁੱਤੇ ਦਾ ਰੋਣਾ, ਮਾੜਾ ਸਮਝਿਆ ਜਾਂਦਾ ਹੈ, ਆਦਿ ਕੁਝ ਨੂੰ ਕਲਪਿਤ ਅੰਧ ਵਿਸ਼ਵਾਸ਼ ਹਨ ਜਿੰਨ੍ਹਾਂ ਪਿਛੇ ਕੋਈ ਵਿਗਿਆਨਕ ਤੱਥ ਨਹੀਂ, ਤੇ ਨਾ ਹੀ ਤਰਕ ਦੀ ਕੱਸ-ਵੱਟੀ ਤੇ ਖਰੇ ਉਤਰਦੇ ਹਨ । ਲੋਕ ਇਹ ਨਹੀਂ ਸੋਚਦੇ ਕਿ ਕਿਵੇਂ ਸ਼ਗਨ ਜਾਂ ਕਸ਼ਗਨ ਕੁਦਰਤ ਦੀ ਗਤੀ ਨੂੰ ਰੋਕ ਸਕ ਦੇ ਹਨ ਤੇ ਚਲਾ ਸਕਦੇ ਹਨ ? ਤੇ ਨਾ ਹੀ ਕੋਈ ਨਵਾਂ ਕਾਰਜ ਕੁਦਰਤ ਵਿੱਚ ਪੈਦਾ ਕਰ ਸਕਦੇ ਹਨ ਤੇ ਨਾ ਹੀ ਇਨ੍ਹਾਂ ਦਾ ਕੁਦਰਤੀ ਘਟਨਾਵਾਂ ਨਾਲ ਕੋਈ ਸਿੱਧਾ ਸਬੰਧ ਹੈ, ਪਰ ਪਤਾ ਨਹੀਂ ਕਿੰਨੇ ਹੀ ਨਾ ਸਮਝ ਲੋਕ ਅਪਣਾ ਕੀਮਤੀ ਵਕਤ ਤੇ ਸਰਮਾਇਆ ਅਜਾਈ ਗਵਾਂਉਦੇ ਹਨ, ਪ੍ਰਸ਼ਾਦ ਚੜ੍ਹਾਕੇ, ਤੇਲ ਦੇ ਕੇ, ਮੱਥੇ ਰਗੜ ਕੇ ਆਦਿ । ਇਹ ਲੋਕ ਕਿਉਂ ਨਹੀਂ ਸਮਝਦੇ ਕਿ ਦਿਨ, ਸਮਾਂ ਅਤੇ ਗ੍ਰਹਿ ਆਦਿ ਦਾ ਸਾਡੇ ਖਾਣ ਪੀਣ, ਪਹਿਨਣ, ਰਹਿਣ ਸਹਿਣ ਦਾ ਨਾਲ ਕਿਹੜਾ ਕੁਦਰਤੀ ਸਬੰਧ ਹੋ ਸਕਦਾ ਹੈ, ਸ਼ਨੀਵਾਰ ਨੂੰ ਪਾਇਆ ਗਹਿਣਾ ਕਿਉਂ ਚੋਰੀ ਹੋ ਜਾਵੇਗਾ, ਕੀ ਚੋਰਾਂ ਦਾ ਦਿਨਾਂ ਨਾਲ ਸੌਦਾ ਹੋਇਆ ਹੈ ।

ਸਮਝਦਾਰ ਵਿਅਕਤੀ ਸਮਝਦਾ ਹੈ ਕਿ ਸਾਰੇ ਵਾਰ ਤੇ ਵੇਲੇ ਇਕ ਸਮਾਨ ਹਨ, ਜੋ ਲੋਕ ਸਚਾਈ ਦੀ ਖੋਜ ਕਰਨਾ ਅਪਣਾ ਫਰਜ਼ ਸਮਝਦੇ ਹਨ ਜਿਹੜੇ ਪ੍ਰਮਾਣਾਂ ਦੀ ਕੀਮਤ ਜਾਣਦੇ ਹਨ ਉਹ ਕਦੇ ਅਲੌਕਿਕ ਗੱਲਾਂ ਪ੍ਰਤੀ ਅੰਧਵਿਸ਼ਵਾਸ਼ੀ ਨਹੀਂ ਹੁੰਦੇ, ਨਾ ਉਹ ਸ਼ਭ ਅਸ਼ੁਭ ਦੀ ਪ੍ਰਵਾਹ ਕਰਦੇ ਹਨ ਤੇ ਨਾ ਹੀ ਸ਼ਗਨ, ਬਦਸ਼ਗਨ, ਗ੍ਰਹਿਾਂ, ਤਿਥਵਾਰ ਦੀ ਚਿੰਤਾ ਕਰਦੇ ਹਨ । ਬੁਧੀਮਾਨ ਮਨੁੱਖ ਨੂੰ ਸਾਹਮਣੇ ਆਈ ਹਰ ਗੱਲ ਦੀ ਪਰਖ ਤੇ ਪੜਤਾਲ ਕਰਨੀ ਚਾਹੀਦੀ ਹੈ, ਸੋਚਨਾ ਚਾਹੀਦਾ ਹੈ ਜੋ ਨਹੀਂ ਸੋਚਦਾ ਤੇ ਗੱਲ ਨੂੰ ਤਰਕ ਦੀ ਕਸਵਟੀ ਤੇ ਨਹੀਂ ਪਰਖਦਾ, ਉਹ ਮੂਰਖ ਹੈ, ਸਚਾਈ ਤੋਂ ਡਰਦਾ ਹੈ, ਮਹਾਂ ਕਾਇਰ ਹੈ ਅਤੇ ਅੰਧ ਵਿਸ਼ਵਾਸ਼ਾਂ ਦਾ ਗੁਲਾਮ ਹੈ, ਉਹ ਕਦੇ ਤਰੱਕੀ ਨਹੀਂ ਕਰ ਸਕਦਾ, ਆਪੇ ਤੇ ਸਤੁੰਸ਼ਟ ਨਹੀਂ ਹੋ ਸਕਦਾ ।

ਅੰਤ ਵਿਚ ਕਿ ਅੰਧ-ਵਿਸ਼ਵਾਸ਼ਾਂ ਨਾਲ ਸਾਡਾ ਦੇਸ਼ ਵਿਕਾਸ ਦੇ ਰਾਹ ਵੱਲ ਨਹੀਂ ਵਧ ਸਕਦਾ, ਅੰਧ ਵਿਸ਼ਵਾਸ਼ ਸਾਡੇ ਸੁਤੰਤਰ ਵਿਚਾਰਾਂ ਦੇ' ਸ਼ਾਡੀ ਕੌਮ ਦੇ ਦੁਸ਼ਮਣ ਨੇ ਇਨ੍ਹਾਂ ਦੇ ਹੁੰਦਿਆਂ ਅਸੀਂ ਪੂਰਨ ਰੂਪ ਵਿਚ ਸੁੰਤਤਰਤਾ ਦਾ ਦਾ ਲਾ[illegible]ਨ । ਉਠਾ ਸਕਦੇ । ਦਹੇਜ ਪ੍ਰਥਾ, ਬੇਰੁਜਗਾਰੀ, ਅਨਪੜ੍ਹਤਾ, ਭ੍ਰਿਸ਼ਟਾਚਾਰ ਵਾਂਗ ਅੰਧ ਵਿਸ਼ਵਾਸ ਵੀ ਇਕ ਬੁਨੀਆਦੀ ਸਮਸਿਆ ਹੈ, ਅਜ਼ਾਦੀ ਦੇ ਰਾਹ ਵਿਚ ਬੇੜੀ ਏ ਜੋ ਸਾਨੂੰ ਰੂੜੀਗਤ ਰਹੁ-ਰੀਤਾਂ, ਰਿਵਾਜਾਂ, ਪੂਜਾ-ਪਾਠ, ਪ੍ਰਥਨਾਵਾ ਭਵਿੱਖ ਬਾਣੀਆਂ, ਕਿਸਮਤ ਕਰਾਮਾਤਾਂ, ਦੈਵੀ ਸ਼ਕਤੀਆਂ ਪੂਨਰ ਜਨਮ. ਕਰਮਾਂ ਵਿਚ ਉਲਝਾ ਕੇ ਸਾਡੇ ਵਿਕਾਸ ਵਿਚ ਰੁਕਾਵਟ ਪਾਉਂਦੀ ਏ । ਬੁਹਤ ਅਫਸੋਸ ਹੁੰਦਾ ਏ ਜਦੋਂ ਅਨੇਕਾਂ ਪੜ੍ਹੇ ਲਿਖੇ ਨੌਜਵਾਨ ਵੀ ਅਜਿਹੇ ਅੰਧ-ਵਿਸ਼ਵਾਸ਼ਾਂ ਵਿਚ ਗ੍ਰਸੇ ਹੋਏ ਮਿਲਦੇ ਨੇ । ਸੋ ਉਤਾਂਹ ਉਠੋ ਮੇਰੇ ਸਾਥੀਓ' ਜਮਾਨਾ ਅੱਗੇ ਵੱਧ ਚੁਕਾ ਏ,



ਇਕ ਅਦਾਲਤੀ ਕੇਸ :

# ਮੈਂ ਦੋਸ਼ੀ ਹਾਂ

-ਵਕੀਲ ਯਾਕੋਵ ਕਿਸ਼ੇਲਯੇਵ

ਅਨੁਵਾਦ : ਬਲਵਿੰਦਰ ਸਿੰਘ ਜਵੰਦਾ

## ਜਦੋਂ ਪੁਛ ਪੜਤਾਲ ਗੁੰਝਲਦਾਰ ਬਣ ਗਈ

ਜੁਰਮ 11 ਮਾਰਚ ਦੀ ਸ਼ਾਮ ਨੂੰ ਕੀਤਾ ਗਿਆ । ਇਰੀਨਾ ਯੇਸੋਰੋਵਨਾ ਕੋਲਟਸੋਵਾ, ਇਕ ਬੀਮਾਰ ਬੁੱਢੀ ਇਸਤਰੀ ਆਪਣੇ ਪੈਨਸ਼ਨ ਲੈਣ ਵਾਸਤੇ ਡਾਕਖਾਨੇ ਪੁਜੀ । ਜਿਉਂ ਹੀ ਉਸਨੇ ਆਪਣੀ ਪੈਨਸ਼ਨ ਦੇ ਪੈਸੇ ਲੈ ਕੇ ਝੋਲੇ ਵਿਚ ਪਾਏ, ਦੋਸੀ ਨੇ ਉਸਦਾ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ । ਕੋਲਟਾ-ਸੋਵਾ ਇੱਕ ਦੁਕਾਨ ਵਿੱਚ ਚਲੀ ਗਈ । ਆਪਣੀਆਂ ਚੀਜਾਂ ਦੀ ਖਰੀਦ ਕਰਨ ਤੋਂ ਬਾਦ ਉਹ ਆਪਣੇ ਘਰ ਨੂੰ ਚੱਲ ਪਈ ਦੋਸ਼ੀ ਉਸਨੂੰ ਹਾਲ ਦੀ ਪ੍ਰਵੇਸ਼ਗੀ ਤੇ ਹੀ ਮਿਲ ਗਿਆ । ਇੱਕੋ ਮੁੱਕੇ ਨਾਲ ਉਸਨੂੰ ਪੈਰਾਂ ਤੋਂ ਉਖਾੜ ਦਿੱਤਾ ਤੇ ਝੋਲਾ ਖੋਹਕੇ ਜਲਦੀ ਨਾਲ ਬਾਹਰ ਨੂੰ ਖਿਸਕ ਗਿਆ ।

ਪੁੱਛ-ਪੜਤਾਲ ਕਰਨ ਵਾਲੇ ਅਧਿਕਾਰੀ ਪਾਸ ਇੱਕ ਪੱਕਾ ਸਬੂਤ ਸੀ ਕਿ ਜਦ ਉਸਨੇ ਬੁੱਢੀ ਤੇ ਹਮਲਾ ਕੀਤਾ ਤਾਂ ਉਹ ਪਿਛੇ ਜਲਦਬਾਜੀ ਕਾਰਨ ਜੈਕ ਲੰਡਨ ਦੀ ਲਿਖੀ ਪੁਸਤਕ '**The Iron Heel**' ਛੱਡ ਗਿਆ । ਇਹ ਕਿਤਾਬ ਕਿਸੇ ਲਾਇਬਰੇਰੀ ਵਿਚੋਂ ਕਢਵਾਈ ਗਈ ਸੀ । ਜ਼ਿਸ ਨੇ ਦੋਸ਼ੀ ਦੀ ਭਾਲ ਸੌਖੀ ਬਣਾ ਦਿੱਤੀ ਸੀ । ਇੱਕ ਮੌਕੇ ਦੀ ਗਵਾਹ ਜਿਸਦਾ ਨਾਂ ਕੋਸਿਆਕੋਵਾ ਸੀ ਅਤੇ ਉਹ ਕੋਲਟ-ਸੋਵਾ ਦੇ ਬਲਾਕ ਵਿਚਲੇ ਫਲੈਟਾਂ ਤੇ ਚੌਕੀਦਾਰੀ ਕਰਦੀ ਸੀ । ਉਸ ਨੇ ਇਸ ਹਮਲੇ ਤੋਂ ਕੁਝ ਮਿੰਟਾਂ ਅੰਦਰ ਹੀ ਪ੍ਰਵੇਸ਼ਗੀ ਦਵਾਰ ਤੋਂ ਬਾਹਰ ਨਿਕਲਦੇ ਕਿਸੇ ਵਿਅਕਤੀ ਨੂੰ ਦੇਖਿਆ ਸੀ । ਜਿਸਦੇ ਹੱਥ ਵਿੱਚ ਝੋਲਾ ਫੜਿਆ ਹੋਇਆ ਸੀ । ਉਸਨੇ ਉਸਨੂੰ ਪਿਛੋਂ ਹੀ ਦੇਖਿਆ । ਉਸਦੇ ਹਲਕੇ ਸੁਰਮਈ ਰੰਗ ਦਾ ਬੈਲਟ ਵਾਲਾ ਕੋਟ ਪਹਿਨਿਆਂ ਸੀ । ਵਿਕਟਰ ਸਰਜਾਚੇਵ ਅਕਸਰ ਅਜਿਹਾ ਹੀ ਕੋਟ ਪਹਿਨਦਾ ਸੀ ਕਿਤਾਬ ਵੀ ਇਸੇ ਸਕੂਲੀ ਲੜਕੇ ਸਰਜਾਚੇਵ ਦੀ ਕਢਵਾਈ ਹੋਈ ਸੀ ।

ਜਿਉਂ ਹੀ ਉਹ 12 ਮਾਰਚ ਸਕੂਲੋਂ ਮੁੜਿਆ, ਉਸਨੂੰ ਤੁਰੰਤ ਗਰਿਫਤਾਰ ਕਰ ਲਿਆ ਗਿਆ ।

ਪਹਿਲਾਂ ਪਹਿਲਾਂ ਤਾਂ ਇੰਝ ਲੱਗਿਆ ਕਿ ਸਾਰੇ ਮਾਮਲੇ ਦਾ ਭੇਦ ਪਤਾ ਲੱਗ ਗਿਆ ਹੈ ਤੇ ਇਹ ਛੇਤੀ ਮੁਕ ਜਾਵੇਗਾ । ਅਜਿਹਾ ਨਾ ਹੋਇਆ । ਵਿਕਟਰ ਨੇ ਆਪਣਾ ਦੋਸ਼ ਇਕਬਾਲ ਕਰ ਲਿਆ । ਪਰ ਜਿਉਂ ਹੀ ਪੜਤਾਲ ਹੋਰ ਡੂੰਘਾਈ ਤੱਕ ਪਹੁੰਚੀ ਇਹ ਮਾਮਲਾ ਹੋਰ ਅਸਪਸ਼ਟ ਹੋ ਗਿਆ ।

ਸਰਜੀ ਦੇ ਅਧਿਆਪਕਾਂ ਦੇ ਅਨੁਸਾਰ ਉਹ ਇਕ ਨਿਹਾਇਤ ਸਰੀਫ, ਵਫਾਦਾਰ, ਇਮਾਨਦਾਰ, ਝੂਠ ਅਤੇ ਬੁਰਾਈ ਦਾ ਕੱਟੜ ਵਿਰੋਧੀ ਸੀ । ਉਹ ਹਮੇਸ਼ਾਂ ਕਮਜੋਰ ਦੀ ਮਦਦ ਕਰਨ ਲਈ ਤੱਤਪਰ ਰਹਿੰਦਾ ਸੀ । ਉਹ ਹੁਸ਼ਿਆਰ ਅਤੇ ਮਿਠਬੋਲੜਾ ਸੀ ।

ਸਰਜੀ ਦੇ 29 ਸਹਿਪਾਠੀਆਂ ਨੇ ਅਦਾਲਤ ਨੂੰ ਇੱਕ ਚਿੱਠੀ ਲਿਖੀ ਜਿਸ ਵਿਚ ਉਹਨਾਂ ਲਿਖਿਆ ਕਿ ਵਿਕਟਰ ਕਦੇ ਵੀ ਉਸ ਜੁਲਮ ਦਾ ਦੋਸ਼ੀ ਨਹੀਂ ਹੋ ਸਕਦਾ ਜੋ ਉਸ ਉਪਰ ਲਾਇਆ ਗਿਆ ਹੈ । ਉਹ ਲਿਖਦੇ ਹਨ ਕਿ ਇੱਕ ਚੋਰ ਜਰੂਰ ਹੀ ਧਨ ਦਾ ਲਾਲਚੀ ਹੁੰਦਾ ਹੈ ਅਤੇ ਅਜਿਹੇ ਮੌਕਿਆਂ ਦੀ ਤਾੜ ਵਿੱਚ ਹੁੰਦਾ ਹੈ । ਪਰ ਵਿਕਟਰ ਅਜਿਹੀ ਭਾਵਨਾ ਨਹੀਂ ਰਖਦਾ । ਜੇ ਉਸ ਵਿਚ ਅਜਿਹਾ ਹੁੰਦਾ ਤਾਂ ਜਰੂਰ ਹੀ ਅਸੀਂ ਅਜਿਹਾ ਕੁਝ ਨੋਟ ਕਰ ਲਿਆ ਹੁੰਦਾ । ਘੱਟੋ ਘੱਟ ਅਸੀਂ ਪਹਿਲੀ ਤੋਂ ਦੱਸਵੀਂ ਤੱਕ ਇਕੱਠੇ ਰਹੇ ਹਾਂ । ਸ਼ੈਰ ਕਰਨ ਗਏ ਹਾਂ, ਖੇਡਾਂ ਵਿੱਚ ਕੰਮ ਕੀਤਾ ਹੈ, ਖੇਡ ਕੈਂਪਾਂ ਵਿਚ ਇਕੱਠੇ ਰਹੇ ਹਾਂ । ਲਾਲਚ ਛੁਪਾਨਹੀਂ ਸਕਦਾ ਤੇ ਨਾਂ ਹੀ ਛੁਪਾਇਆ ਜਾ ਸਕਦਾ ਹੈ । ਵਿਕਟਰ ਨੇ ਕਦੇ ਵੀ ਪੈਸੇ ਦਾ ਲਾਲਚ ਨਹੀਂ ਕੀਤਾ । ਉਹ ਪੈਸੇ ਵਿਚ ਕੋਈ ਦਿਲਚਸਪੀ ਨਹੀਂ ਰਖਦਾ । ਉਹ ਨਾਂ ਹੀ ਚਾਹੇ ਪਾਰਟੀਆਂ ਤੇ ਜਾਣਾ ਪਸੰਦ ਕਰੇ ਤੇ ਨਾ ਨਿਕੇ ਮੋਟੇ ਹੋਟਲਾਂ ਆਦਿ ਤੇ ਵੀ । ਉਹ ਫੈਸ਼ਨੇਬਲ ਕਪੜੇ ਪਹਿਨਣਾ ਵੀ ਚੰਗਾ ਨਹੀਂ ਸਮਝਦਾ ।

ਡਿਗੀ ਹੋਈ ਕਿਤਾਬ ਤੇ ਕੋਟ ਵਾਲੇ ਸਬੂਤ ਨੂੰ ਪਹਿਲੋਂ

ਤਾਂ ਸਰਸਰੀ ਨਜਰੇ ਮੰਨਣ ਯੋਗ ਸਬੂਤ ਹੋਣ ਦਾ ਭੁਲੇਖਾ ਵੀ ਲੱਗਿਆ। ਪਰ ਪੜਤਾਲ ਜਾਰੀ ਰਹੀ। ਇਸ ਭੇਦ ਨੂੰ ਖੋਲ੍ਹਣ ਲਈ ਹੋਰ ਡੂੰਘਾਈ ਤੱਕ ਜਾਣਾ ਪਿਆ।

ਪੁੱਛ ਪੜਤਾਲ ਕਰਨ ਵਾਲੇ ਅਧਿਕਾਰੀਆਂ ਨੇ ਇੱਕ ਪ੍ਰਸ਼ਨ ਇਹ ਵੀ ਪੁਛਿਆ :

"ਜਦੋਂ ਤੂੰ ਕੋਲਟਸੋਵਾ ਤੇ ਹਮਲਾ ਕੀਤਾ ਤਾਂ ਹੱਥ ਵਿਚ ਕੀ ਸੀ ?"

"ਕੁਝ ਵੀ ਨਹੀਂ"

ਇਸਦੇ ਅਰਥ ਲਏ ਜਾ ਸਕਦੇ ਹਨ ਇੱਕ ਕਿ ਲੜਕਾ ਸਚਾਈ ਛੁਪਾ ਰਿਹਾ ਹੈ। ਦੂਸਰਾ ਉਹ ਜੈਕ ਲੰਡਨ ਦੀ ਕਿਤਾਬ ਤੋਂ ਬੇਖਬਰ ਸੀ।

ਉਸਦੇ ਮਾਤਾ ਪਿਤਾ ਨਾਲ ਹੋਈ ਗੱਲਬਾਤ ਤੋਂ ਪਤਾ ਚਲਿਆ ਕਿ ਲਾਇਬਰੇਰੀ ਦੀਆਂ ਕਿਤਾਬ ਪੜ੍ਹਨ ਵਾਲਾ ਤਾਂ ਵਿਕਟਰ ਹੀ ਹੈ। ਪਰ ਉਹ ਕਿਤਾਬਾਂ ਆਪਣੇ ਤੇ ਆਪਣੇ ਵੱਡੇ ਭਰਾ ਨਿਕੋਲਾਏ ਦੋਵਾਂ ਲਈ ਲੈ ਆਉਂਦਾ ਹੈ। ਨਤੀਜੇ ਦੇ ਤੌਰ ਤੇ ਦੋਵਾਂ ਵਿਚੋਂ ਕੋਈ ਵੀ ਇਹ ਕਿਤਾਬ, The Iron Heel' ਨੂੰ ਪੜ੍ਹ ਚੁੱਕਿਆ ਹੋ ਸਕਦਾ ਹੈ।

ਦੂਸਰਾ ਦੋਸ਼ੀ ਦੀ ਮਾਂ ਦੱਸਦੀ ਹੈ ਕਿ ਸੁਰਮਈ ਕੋਟ ਦੋਵਾਂ ਲਈ ਹੀ ਖਰੀਦੇ ਹਨ। ਦੋਵਾਂ ਕੋਟਾਂ ਦੇ ਬੈਲਟਾਂ ਹਨ।

ਤੀਸਰਾ ਜਦੋਂ ਕੋਸਿਆਕੋਵਾਂ ਨੇ ਵਿਕਟਰ ਨੂੰ ਵੇਖਿਆ ਉਹ ਕਹਿੰਦੀ ਹੈ ਕਿ ਚੋਰ ਕੁਝ ਕੁ ਲੰਬੇ ਕੱਦ ਦਾ ਹੈ। ਦੋਵਾਂ ਭਰਾਵਾਂ ਵਿਚੋਂ ਨਿਕੋਲਾਏ ਦਾ ਕੱਦ ਲੰਬਾ ਹੈ।

ਇਹ ਸੀ ਉਹ ਮਾਮਲੇ ਜਦੋਂ ਵਿਕਟਰ ਦੇ ਵਕੀਲ ਨੇ ਕੇਸ ਲਿਆ।

### ਇੱਕ ਹੈਰਾਨੀਕੁਨ ਮੋੜ

ਸਕੂਲੀ ਬੱਚੇ ਜਿੰਨਾਂ ਨੇ ਅਦਾਲਤ ਨੂੰ ਚਿੱਠੀ ਲਿਖੀ ਸੀ, ਨੇ ਵਕੀਲ ਨੂੰ ਮਿਲਣ ਲਈ ਇਛਾ ਪ੍ਰਗਟ ਕੀਤੀ। ਵਕੀਲ ਸਹਿਮਤ ਹੋ ਗਿਆ। ਉਸ ਸਮਝਿਆ ਕਿ ਤਿੰਨ ਚਾਰ ਬੱਚੇ ਹੀ ਮਿਲਨ ਵਾਲੇ ਹੋਣਗੇ। ਪਰੰਤੂ ਉਸਦੀ ਹੈਰਾਨੀ ਦੀ ਕੋਈ ਹੱਦ ਨਾਂ ਰਹੀ ਜਦੋਂ ਕਲਾਸ ਮਿਲਨ ਲਈ ਪੁੱਜ ਗਈ। ਵਕੀਲ ਨੇ ਉਹਨਾਂ ਨੂੰ ਚਿਤਾਵਨੀ ਦਿੰਦੇ ਹੋਏ ਕਿਹਾ ਕਿ ਕੇਸ ਬਹੁਤ ਗੰਭੀਰ ਹੈ ਤੇ ਉਸਨੂੰ ਤੱਥਾਂ ਦੀ ਬਹੁਤ ਲੋੜ ਹੈ। ਜਿੰਨਾ ਵੱਧ ਤੋਂ ਵੱਧ ਉਹ ਕਰ ਸਕਦੇ ਹਨ ਕਰਨ। ਜੋ ਕੁਝ ਵੀ ਹੋਰ ਉਹ ਜਰੂਰੀ ਸਮਝਦੇ ਹਨ ਦੱਸਣ। ਉਹ ਵਿਕਟਰ ਬਾਰੇ ਚੰਗੀਆਂ ਗੱਲਾਂ ਹੀ ਨਾਂ ਕਰਨ ਪਰੰਤੂ ਯਾਦ ਕਰਕੇ ਦੱਸਣ ਕਿ ਕੋਈ ਭੈੜੀਆਂ ਜਾਂ ਅਸੁਖਾਵੀਆਂ ਕਹਾਣੀਆਂ ਵੀ ਉਸ ਨਾਲ ਸਬੰਧਤ ਹਨ।

ਵਾਰਤਾਲਾਪ ਦੇ ਅੰਤ ਤੇ ਇੱਕ ਨਵਾਂ ਨੁਕਤਾ ਸਾਹਮਣੇ ਆਇਆ ਹੈ। ਚਿੱਠੀ ਵਿੱਚ ਇਹ ਵੀ ਲਿਖਿਆ ਸੀ ਕਿ ਇਥੋਂ ਤੱਕ ਜੇ ਵਿਕਟਰ ਨੂੰ ਆਪਣੇ ਭਰਾ ਦੇ ਬਚਾਅ ਲਈ ਪੈਸੇਦੀ ਲੋੜ ਹੁੰਦੀ ਤਾਂ ਵੀ ਉਹ ਅਜਿਹਾ ਕਰਨ ਦੇ ਅਯੋਗ ਹੁੰਦਾ ਕਿ ਬੁੱਢੀ ਇਸਤਰੀ ਲੁਟੀ ਜਾਵੇ।

ਵਕੀਲ ਨੇ ਪੁਛਿਆ ਕਿ ਉਹਨਾਂ ਦਾ ਮਾਤਾ ਪਿਤਾ ਨਾਲੋਂ ਭਰਾ ਦਾ ਵਰਨਣ ਕਰਨਾ ਕੀ ਕੁਦਰਤੀ ਸੁਮੇਲ ਹੈ ?

"ਬਿਲਕੁਲ ਨਹੀਂ" ਲੜਕੀਆਂ ਵਿਚੋਂ ਇਕ ਨੇ ਕਿਹਾ ਜੋ ਸਰਜੀ ਦੇ ਬਲਾਕ ਵਿਚ ਹੀ ਰਹਿੰਦੀ ਸੀ। ਜਿਸ ਨੇ ਲੜਕੇ ਨੂੰ ਦੂਸਰਿਆਂ ਦੇ ਮੁਕਾਬਲੇ ਵੱਧ ਨੇੜਿਓਂ ਦੇਖਿਆ ਸੀ। ਇਸ ਕਰਕੇ ਉਹ ਉਸਦੇ ਪ੍ਰੀਵਾਰ ਨੂੰ ਚੰਗੀ ਤਰਾਂ ਜਾਣਦੀ ਸੀ।

"ਵਿਕਟਰ ਦਾ ਵੱਡਾ ਭਰਾ ਅਜੀਬ ਵਿਅਕਤੀ ਹੈ" ਉਸਨੇ ਕਿਹਾ। "ਤੁਸੀਂ ਦੱਸ ਨਹੀਂ ਸਕਦੇ ਕਿ ਅਗਲੇ ਪੰਜਾਂ ਮਿੰਟਾਂ ਵਿਚ ਉਹ ਕੀ ਕਰੇਗਾ। ਇਕ ਮਿੰਟ ਉਹ ਤੁਹਾਡੇ ਨਾਲ ਖੁਸ਼ ਹੈ, ਅਗਲੇ ਮਿੰਟ ਬਿਨਾਂ ਕਿਸੇ ਕਾਰਨ ਤੁਹਾਡੇ ਤੇ ਔਖਾ ਹੋ ਜਾਵੇਗ। ਖ਼ਾਹਮਖਾਹ ਬੇ-ਇਜਤੀ ਕਰੇਗਾ ਤੇ ਰੁੱਖਾ ਬੋਲੇਗਾ" ਉਸ ਅੱਗੇ ਕਿਹਾ।

"ਪਰ ਇੱਕ ਗੱਲ ਅਸਲੋਂ ਮੈਨੂੰ ਬਹੁਤ ਹੈਰਾਨ ਕਰਦੀ ਹੈ ਕਿ ਵਿਕਟਰ ਉਸਦੀ ਕਦੇ ਵੀ ਅਲੋਚਨਾ ਨਹੀਂ ਕਰੇਗਾ ਉਸ ਦਾ ਕਿਹਾ ਮੈਨੂੰ ਯਾਦ ਹੈ ਕਿ ਨਿਕੋਲਾਏ ਦੇ ਸਾਹਮਣੇ ਉਹ ਕੁਝ ਵੀ ਨਹੀਂ। ਤੇ ਵਿਕਟਰ ਨੇ ਨਿੱਘੇ ਜਿਹੇ ਅੰਦਾਜ ਨਾਲ ਕਿਹਾ ਸੀ ਕਿ ਕਿਰਪਾ ਕਰਕੇ ਉਸ ਨਾਲ ਗੁਸੇ ਨਾਂ ਹੋ। ਵਿਸ਼ਵਾਸ ਕਰ, ਜੋ ਵੀ ਨਿਕੋਲਾਏ ਭੈੜਾ ਕਰਦਾ ਹੈ ਉਹ ਮੇਰੀਆਂ ਗਲਤੀਆਂ ਕਾਰਨ ਹੈ।" ਲੜਕੀ ਨੇ ਇਹ ਕਹਿਕੇ ਗੱਲ ਖਤਮ ਕੀਤੀ।

ਇਥੋਂ ਇਹ ਸਾਫ ਹੋ ਜਾਂਦਾ ਹੈ ਕਿ ਦੋਵਾਂ ਭਰਾਵਾਂ ਦੇ ਰਿਸ਼ਤੇ ਵਿੱਚ ਕਿਤੇ ਤਰੇੜ ਤਾਂ ਜਰੂਰ ਹੀ ਹੈ। ਇਕੱਲੇ ਮਾਪੇ ਮਾਂ ਵਾਲੈਂਟੀਨਾ ਫਾਈਡੋਰੋਵਨ, ਪਿਤਾ ਔਲੇਗ ਪੀਟਰੋਵਿਚ



ਹੀ ਮਾਮਲਾ ਸਾਫ ਸਾਫ਼ ਦੱਸ ਸਕਦੇ ਹਨ।

"ਠੀਕ ਹੈ ਮੈਂ ਤੁਹਾਨੂੰ ਦੱਸਾਂਗਾ" ਪਿਤਾ ਨੇ ਝਿਝਕਦੇ ਹੋਏ ਕਿਹਾ।

"ਨਿਕੋਲਾਏ ਦੇ ਮੁਕਾਬਲੇ ਵਿਕਟਰ ਦੋਸ਼ ਰਹਿਤ ਹੈ ਜਿਹਾ ਕਿ ਮੈਂ ਆਪਣੇ ਵਾਰੇ ਕਹਿ ਨਹੀਂ ਸਕਦਾ। ਨਿਕੋਲਾਏ ਮੇਰੇ ਪਹਿਲੇ ਵਿਆਹ ਦਾ ਹੈ। ਮੇਰੀ ਪਹਿਲੀ ਪਤਨੀ ਜਦੋਂ ਉਹ ਅਜੇ ਸਾਲ ਦਾ ਹੀ ਸੀ ਮੈਨੂੰ ਛੱਡ ਗਈ ਸੀ। ਉਸਨੇ ਕਿਸੇ ਹੋਰ ਨਾਲ ਵਿਆਹ ਕਰ ਲਿਆ ਸੀ। ਫਾਈਡੋਰੋਵਨਾ ਨੇ ਉਸਦੀ ਮਾਂ ਦੀ ਥਾਂ ਲੈ ਲਈ।"

"ਜਦੋਂ ਵਿਕਟਰ ਜੰਮਿਆ ਤਾਂ ਅਸੀਂ ਇਸ ਤੱਥ ਤੋਂ ਅਨਜਾਣ ਸੀ ਕਿ ਇਹ ਖੁਸ਼ੀਵਾਲਾ ਜਿੰਦਾ ਖਿਡੌਣਾ, ਨਿਕੋ-ਲਾਏ ਨੂੰ ਭੈੜਾ ਬਣਾ ਦੇਵੇਗਾ। ਨਿਕੋਲਾਏ ਦਾ ਮੰਜਾ ਉਸਦੀ ਦਾਦੀ ਦੇ ਕਮਰੇ ਵਿੱਚ ਡਾਹ ਦਿੱਤਾ ਗਿਆ। ਬੱਚੇ ਨੇ ਉਸਦੀ ਥਾਂ ਲੈ ਲਈ। ਤਿੰਨਾਂ ਸਾਲਾਂ ਦਾ ਅਣਵੰਡਿਆ ਪਿਆਰ ਜੋ ਉਸਦੇ ਵੱਡੇ ਉਸਨੂੰ ਦੇ ਰਹੇ ਸਨ ਸਖਤ ਝਿੜਕਾਂ ਅਤੇ ਤਾਹਨਿਆਂ ਨਾਲ ਟੁਟ ਗਿਆ, ਜਿਹੜੇ ਕਿ ਉਸਨੇ ਪਹਿਲਾਂ ਕਦੇ ਵੀ ਨਹੀਂ ਸਨ ਸੁਣੇ ਅੰਦਰ ਨਹੀਂ ਆਉਣਾ ਦੌੜਨਾ ਨਹੀਂ 'ਰੌਲਾ ਨਾਂ ਪਾ' 'ਇਸ ਨੂੰ ਕਿਉਂ ਛੂੰਹਦਾ' ਆਦਿ। ਨਾਲ ਹੀ ਨਵ-ਜੰਮਿਆ ਬੱਚਾ ਮਾੜਕੂ ਤੇ ਬੀਮਾਰ ਸੀ ਇਸ ਕਰਕੇ ਸਾਡਾ ਬਹੁਤ ਸਮਾ ਉਸ ਦੀ ਸੰਭਾਲ ਤੇ ਲੱਗ ਜਾਂਦਾ ਅਸੀ ਨਿਕੋਲਾਏ ਦਾ ਬਹੁਤ ਧਿਆਨ ਨਾਂ ਰੱਖ ਸਕੇ। ਉਸਦੀ ਬੱਚਿਆਂ ਵਾਲੀ ਈਰਖਾ ਛੋਟੇ ਪ੍ਰਤੀ ਦਿਨੋ ਦਿਨ ਵਧਦੀ ਗਈ। ਜੇ ਮੈਂ ਉਸਨੂੰ ਸਮਝਾ ਲਿਆ ਹੁੰਦਾ 'ਆ ਆਪਾਂ ਦੋਵੇਂ ਤਕੜੇ ਹੋਣ ਕਰਕੇ ਤੇਰੇ ਛੋਟੇ ਭਰਾ ਦਾ ਧਿਆਨ ਰੱਖੀਏ' ਸਮੇਂ ਦੇ ਨਾਲ ਉਸਦਾ ਜ਼ਖਮ ਸ਼ਾਇਦ ਭਰ ਗਿਆ ਹੁੰਦਾ। ਪਰ ਮੈਂ ਕਦੇ ਵੀ ਅਜਿਹਾ ਯਤਨ ਨਾ ਕਰ ਸਕਿਆ। ਜਦੋਂ ਮੈਨੂੰ ਮੇਰੀ ਗਲਤੀ ਦਾ ਅਹਿਸਾਸ ਹੋਇਆ ਤਾਂ ਕੁਝ ਵੀ ਸਮਰ ਨਹੀਂ ਸੀ ਸਕਦਾ।"

"ਨਿਕੋਲਾਏ ਅਜੇ ਨੌਂ ਵਰ੍ਹਿਆਂ ਦਾ ਹੀ ਸੀ ਜਦੋਂ ਉਸ ਦੀ ਮਾਂ (ਫਾਈਓਡੋਰੋਵਨਾ) ਡਾਕਟਰ ਦੀ ਸਲਾਹ ਤੇ ਵਿਕਟਰ ਨੂੰ ਲੈ ਕੇ ਗਰਮੀ ਕੱਢਣ ਵਾਸਤੇ ਸਮੁੰਦਰ ਕੰਢੇ ਚਲੀ ਗਈ। ਇਹ ਸੋਚਕੇ ਕਿ ਦੋਵਾਂ ਬੱਚਿਆਂ ਦੀ ਸੰਭਾਲ ਔਖੀ ਹੋਵੇਗੀ ਉਹ ਨਿਕੋਲਾਏ ਨੂੰ ਇਥੇ ਛੱਡ ਗਈ। ਜਦ ਵਿਕਟਰ ਘਰ ਵਾਪਸ ਆਇਆ ਤਾਂ ਵੱਡੇ ਨੇ ਉਸਨੂੰ ਮਾਰਿਆ ਕੁਟਿਆ। ਬਾਦ ਵਿੱਚ ਕੁਝ ਘਟਨਾਵਾਂ ਸਮੇਂ ਉਹ ਵਿਕਟਰ ਨੂੰ ਅਕਸਰ ਕਹਿੰਦਾ ਕਿ ਤੇਰੇ ਕਾਰਨ ਮੈਨੂੰ ਘਿਰਣਾ ਕੀਤੀ ਜਾਂਦੀ ਹੈ।"

"ਅਸੀਂ ਅਸਲੀ ਗਰਮੀਂ ਇੱਕ ਨਦੀ ਕੰਢੇ ਬਿਤਾਈ। ਉਸ ਦਿਨ ਮੇਰੀ ਪਤਨੀ ਕਸਬੇ ਵਿੱਚ ਗਈ ਹੋਈ ਸੀ। ਮੈਂ ਘਰ ਕੰਮ ਕਰ ਰਿਹਾ ਸੀ ਅਤੇ ਲੜਕੇ ਨਦੀ ਦੇ ਕੰਢੇ ਤੇ ਖੇਡ ਰਹੇ ਸਨ। ਅਚਾਨਕ ਮੈਨੂੰ 'ਬਚਾਓ ਬਚਾਓ' ਦੀਆਂ ਚੀਕਾਂ ਸੁਣਾਈ ਦਿੱਤੀਆਂ। ਖਿੜਕੀ ਰਾਹੀਂ ਦੇਖਣ ਤੇ ਮੈਨੂੰ ਪਤਾ ਲੱਗਾ ਕਿ ਮੇਰੇ ਦੋਵੇਂ ਬੱਚੇ ਨਦੀ ਵਿਚ ਡੁਬ ਰਹੇ ਹਨ। ਮੈਂ ਦੌੜਿਆ ਤੇ ਨਦੀ ਵਿੱਚ ਛਾਲ ਮਾਰ ਦਿੱਤੀ। ਵਿਕਟਰ ਨੂੰ ਨੇੜੇ ਹੀ ਨਦੀ ਵਿਚ ਔਖੇ ਸਾਹ ਭਰਦੇ ਦੇਖਕੇ ਪਕੜ ਲਿਆ। ਅਤੇ ਜਦੋਂ ਹੀ ਦੂਸਰੇ ਦੀ 'ਬਾਪੂ-ਬਾਪੂ' ਦੀ ਅਵਾਜ ਸੁਣਾਈ ਦਿੱਤੀ ਤਾਂ ਵਿਕਟਰ ਹੱਥੋਂ ਛੁਟ ਗਿਆ। ਵਿਕਟਰ ਪਾਣੀ ਵਿੱਚ ਹੇਠਾਂ ਜਾਣ ਲੱਗਾ ਮੈਂ ਬੜੀ ਮੁਸ਼ਕਲ ਨਾਲ ਦੁਵਾਰਾ ਪਕੜਿਆ। ਦੂਸਰੇ ਨੂੰ ਕੁਦਰਤੀ ਇਕ ਗੁਆਢੀ ਨੇ, ਜੋ ਮੌਕੇ ਤੇ ਪੁਜ ਗਿਆ ਸੀ ਬਾਹਰ ਕੱਢ ਲਿਆਂਦਾ।"

"ਨਿਕੋਲਾਏ ਨੂੰ ਬਨਾਉਟੀ ਸਾਹ ਦੁਆਰਾ ਪਹਿਲੀ ਹਾਲਤ ਵਿੱਚ ਲਿਆਉਣ ਲਈ ਤਕਰੀਬਨ ਪੰਦਰਾਂ ਮਿੰਟ ਲੱਗ ਗਏ। ਜਦੋਂ ਹੋਸ਼ ਆਉਣ ਤੇ ਉਸਨੂੰ ਪਤਾ ਲੱਗਿਆ ਹੋਵੇਗਾ ਕਿ ਉਸਨੂੰ ਬਚਾਉਣ ਵਾਲਾ ਉਸਦਾ ਪਿਤਾ ਨਹੀਂ ਸੀ ਤਾਂ ਜਰੂਰ ਹੀ ਉਸਦੇ ਮਨ ਵਿੱਚ ਆਈ ਹੋਵੇਗੀ ਕਿ ਮੈਂ ਪਹਿਲ ਜਾਣ ਕੇ ਵਿਕਟਰ ਨੂੰ ਦਿੱਤੀ। ਦੋ ਸਾਲਾਂ ਬਾਦ ਉਸਨੇ ਮੈਨੂੰ ਘਟਨਾ ਯਾਦ ਕਰਵਾਈ। ਕੁਝ ਤਿਖੀਆਂ ਝਿੜਕਾਂ ਦੇ ਜਵਾਬ ਵਿਚ; ਆਪਣੀ ਈਰਖਾ ਨੂੰ ਬਿਨਾਂ ਛੁਪਾਏ ਉਸ ਕਿਹਾ "ਕੀ ਤੂੰ ਪਿਤਾ ਸਮਾਨ ਮੇਰੇ ਨਾਲ ਵਰਤਾਅ ਕਰ ਰਿਹਾ ਹੈਂ, ਜੇ ਮੈਂ ਉਸ ਗਰਮੀ ਵਿੱਚ ਡੁਬ ਗਿਆ ਹੁੰਦਾ ਤਾਂ ਤੈਨੂੰ ਮੇਰੀ ਦੇਖਭਾਲ ਕਰਨ ਦੀ ਲੋੜ ਨਾਂ ਪੈਂਦੀ"।

"ਨਿਕੋਲਾਏ ਵਿਸ਼ੇਸ਼ ਕਿਸਮ ਦਾ ਲੜਕਾ ਹੈ। ਉਸਦੀ ਕਿਸਮ ਦੁਖ ਤੇ ਕਸ਼ਟ ਦੀ ਵਜ੍ਹਾ ਸਮਝਣ ਦੀ ਬਜਾਏ ਇਸਦੇ ਉਲਟ ਮੌਕਾ ਭਾਲਣ ਦੀ ਹੈ ਕਿ ਉਹਨਾਂ ਨੂੰ ਕੁਝ ਕਹੇ। ਜਦ ਵੀ ਕੋਈ ਘਟਨਾ ਵਾਪਰਦੀ ਹੈ, ਵਿਸ਼ੇਸ਼ ਕਰਕੇ ਉਸ ਨਾਲ ਸਬੰਧਤ ਉਹ ਹਮੇਸ਼ਾਂ ਕਹੇਗਾ ਕਿ ਇੱਕ ਹੋਰ ਬੇ-ਇਨਸਾਫੀ ਉਸਦੀ ਕਿਸਮਤ ਵਿੱਚ ਆ ਡਿੱਗੀ।"

ਹਾਲਾਤ ਉਸ ਨਾਲ ਬੁਰੀ ਤਰਾਂ ਵਰਤਦੇ ਰਹੇ ਰਹੇ

ਉਸਦੇ ਬੁਰੇ ਵਰਤਾਓ ਕਾਰਨ ਉਸਨੂੰ ਸਕੂਲੋਂ ਕੱਢ ਦਿੱਤਾ ਗਿਆ। ਉਹ ਕੰਮ ਤੋਂ ਜੀਅ ਚੁਰਾਉਣ ਲੱਗ ਪਿਆ। ਇੱਕ ਗੁਆਂਢੀ ਦੇ ਲੜਕੇ ਨੂੰ ਉਸ ਬੁਰੀ ਤਰਾਂ ਕੁਟਿਆ। ਹਰ ਗੱਲ ਤੇ ਉਹ ਵਿਕਟਰ ਨੂੰ ਦੋਸ਼ ਦਿੰਦਾ ਗਿਆ। ਨਿਕੋਲਾਏ ਉਸਨੂੰ ਹਰ ਗੱਲ ਤੇ ਕਹਿੰਦਾ "ਇਹ ਸਭ ਕੁਝ ਤੇਰੇ ਕਾਰਨ ਹੈ ਕਿ ਮੇਰੀ ਜਿੰਦਗੀ ਟੁਕੜੇ ਟੁਕੜੇ ਹੋ ਗਈ"।

### ਤਸਵੀਰ ਸਾਹਮਣੇ ਆ ਗਈ

ਜਿਉਂ ਹੀ ਵਕੀਲ ਨੇ ਸਬੂਤ ਦੀ ਪੁਣਛਾਣ ਕੀਤੀ ਤੇ ਕੇਸ ਵਾਰੇ ਸੋਚਿਆ। ਉਹ ਇਸ ਗੱਲ ਤੇ ਵੱਧੋ ਵੱਧ ਪੱਕਾ ਹੁੰਦਾ ਗਿਆ ਕਿ ਵਿਕਟਰ ਜਿਸ ਜੁਰਮ ਨੂੰ ਇਕਬਾਲ ਕਰ ਰਿਹਾ ਹੈ ਅਸਲ ਵਿੱਚ ਇਹ ਉਸਦੇ ਕਰਨ ਵਾਲਾ ਨਹੀਂ।

ਮਾਪੇ ਵੀ ਇਹ ਅੰਦਾਜਾ ਲਾ ਗਏ ਸਨ ਕਿ ਅਸਲ ਦੋਸ਼ੀ ਕੌਣ ਹੈ। ਪਰੰਤੂ ਉਹ ਕੁਝ ਵੀ ਕਹਿਨ ਦੇ ਅਸਮਰਥ ਸਨ। ਉਹਨਾਂ ਦੀ ਹਾਲਤ ਘਿਰਨਾਰਹਿਤ ਅਤੇ ਮੋਹਵਾਲੀ ਸੀ। ਉਹ ਕਿਸ ਪੁੱਤਰ ਨੂੰ ਦੋਸ਼ੀ ਕਹਿੰਦੇ।

ਵਕੀਲ ਮੁੜ ਆਪਣੇ ਗਾਹਕ ਵਿਕਟਰ ਨੂੰ ਮਿਲਿਆ। ਪਰ ਉਸਨੇ ਪੱਕੀ ਧਾਰੀ ਹੋਈ ਸੀ। ਉਸਦੇ ਹਾਵਭਾਵ ਤੋਂ ਲਗਦਾ ਸੀ ਕਿ ਉਹ ਕਿਸੇ ਫੈਸਲੇ ਤੇ ਪੁਜਿਆ ਹੋਇਆ ਸੀ। ਉਸ ਹਿਲਾਉਣਾ ਮੁਸ਼ਕਿਲ ਸੀ।

"ਜਿਵੇਂ ਇਹ ਸਭ ਕੁਝ ਵਾਪਰਿਆ, ਮੈਨੂੰ ਸਾਰੀ ਕਹਾਣੀ ਮੁੜ ਦੱਸ" ਵਕੀਲ ਨੇ ਕਿਹਾ। ਉਸਦਾ ਮਕਸਦ ਵਿਕਟਰ ਨੂੰ ਬਚਾਓ ਦਾ ਇੱਕ ਹੋਰ ਮੌਕਾ ਦੇਣਾ ਸੀ। ਇਹ ਵੀ ਪਤਾ ਲਾਉਣਾ ਸੀ ਕਿ ਸ਼ਾਇਦ ਸਚਾਈ ਸਾਹਮਣੇ ਆ ਜਾਵੇ ਜਾਂ ਉਹ ਆਪਣੇ ਸਵੈ-ਦੋਸ਼ ਨੂੰ ਦੁਹਰਾ ਸਕੇ।

"ਨੌਜਵਾਨ ਸਰਜੀ ਨੇ ਉਹ ਘੜਿਆ ਘੜਾਇਆ ਉਤਰ ਦੇ ਦਿੱਤਾ 'ਮੈਂ ਉਸਨੂੰ ਦੇਖਿਆ' 'ਮੈਂ ਉਸਦਾ ਪਿਛਾ ਕੀਤਾ' 'ਮੈਂ ਉਸ ਤੇ ਹਮਲਾ ਕਰ ਦਿੱਤਾ। ਉਹ ਜੁਰਮ ਦੇ ਮਹੱਤਵ ਪੂਰਨ ਤੱਥਾਂ ਤੋਂ ਅਨਜਾਣ ਸੀ।

ਬਾਅਦ ਵਿਚ ਨਾਗਰਿਕ ਸੇਨਾ ਦੀ ਪੜਤਾਲ ਸਮੇਂ ਕੁਝ ਕੁ ਹੋਰ ਸਾਹਮਣੇ ਆਇਆ ਜਦ ਸਾਰੇ ਪ੍ਰੀਵਾਰ ਨੂੰ ਪੁਛਤਾਛ ਲਈ ਬੁਲਾਇਆ ਗਿਆ ਸੀ। ਉਸ ਦਿਨ ਨਿਕੋਲਾਏ ਡਰ ਦੇ ਕਾਰਨ ਦੌੜਦਾ ਹੋਇਆ ਸਕੂਲ ਪੁਜ ਗਿਆ ਤਾਂ ਕਿ ਉਹ ਵਿਕਟਰ ਨੂੰ ਸਾਰੀ ਕਹਾਣੀ ਦੱਸ ਸਕੇ। ਭੀੜ ਭੜੱਕੇ ਕਾਰਨ ਉਹ ਕੁਝ ਸਬੂਤ ਛੱਡ ਗਿਆ ਸੀ ਜਿਨਾ ਵਿੱਚ ਇਹ ਕਿਤਾਬ ਵੀ ਆਉਂਦੀ ਸੀ। ਆਪਣੇ ਬਚਾਉ ਦਾ ਖਿਆਲ ਰਖਦੇ ਹੋਏ ਆਪਣੇ ਰਿਸ਼ਤਿਆਂ ਦੀ ਗੰਢ ਉਸ ਹੋਰ ਵੀ ਪੀਢੀ ਰੱਖੀ। ਪੂਰੀ ਜਾਣਕਾਰੀ ਉਸ ਵਿਕਟਰ ਨੂੰ ਫਿਰ ਵੀ ਨਾਂ ਦਿੱਤੀ। ਉਸ ਨੂੰ ਡਰ ਨਾਲ ਕੰਬਦੇ ਵੇਖਕੇ ਵਿਕਟਰ ਨੇ ਵਾਅਦਾ ਕੀਤਾ ਕਿ ਜੁਰਮ ਦਾ ਦੋਸ਼ ਉਹ ਆਪਣੇ ਸਿਰ ਲੈ ਲਵੇਗਾ। ਪੁਛ-ਪੜਤਾਲ ਕਰਨ ਵਾਲੇ ਅਧਿਕਾਰੀ ਅੱਗੇ ਆਪਣੇ ਸ਼ਬਦ ਤੇ ਪੱਕਾ ਰਹਿਣਾ ਉਸਨੇ ਮਾਣ ਵਾਲੀ ਗੱਲ ਸਮਝੀ।

"ਤੂੰ ਕਿੰਨੇ ਚਿਰ ਤੋਂ ਗੱਲਾਂ ਕਰ ਰਿਹਾ ਹੈ ਪਰ ਅਜੇ ਵੀ ਸੱਚ ਨਹੀਂ ਦੱਸਿਆ। ਕੁਝ ਵੀ ਹੈ ਮੈਂ ਸਮਝ ਗਿਆ ਕਿ ਤੂੰ ਆਪਣੇ ਆਪ ਨੂੰ ਕਸੂਤੀ ਹਾਲਤ ਵਿਚ ਫਸਾ ਲਿਆ" ਅਧਿਕਾਰੀ ਨੇ ਕਿਹਾ।

"ਪਰੰਤੂ ਬਾਹਰ ਨਿਕਲਣ ਦਾ ਮੈਂ ਕੋਈ ਯਤਨ ਨਹੀਂ ਕਰਦਾ"। ਵਿਕਟਰ ਦਾ ਜਵਾਬ ਸੀ।

"ਆ ਆਪਾਂ ਸਿਆਣਿਆਂ ਵਾਂਗ ਗੱਲਾਂ ਕਰੀਏ, ਫਿਰ ਵੀ ਤੂੰ ਅਜੇ ਸੋਲਾਂ ਸਾਲ ਦਾ ਹੀ ਹੈ। ਇਹ ਸਮਝਣ ਦਾ ਯਤਨ ਕਰ ਕਿ ਤੈਨੂੰ ਕੀ ਉਡੀਕਦਾ ਹੈ। ਕੀ ਤੇਰੀ ਕੁਰਬਾਨੀ ਨਿਕੋਲਾਏ ਦੇ ਫਾਇਦੇ ਵਿਚ ਜਾਵੇਗੀ ?"

"ਨਿਕੋਲਾਈ ਲਈ ਇਹ ਕੀ ਕਰੇਗੀ !" ਵਿਕਟਰ ਨੇ ਝੂਠੀ ਜਿਹੀ ਹੈਰਾਨੀ ਪ੍ਰਗਟ ਕੀਤੀ।

"ਕਿਸੇ ਗਲਤ ਕੰਮ ਦੇ ਹੱਕ ਵਿੱਚ ਨਾਂ ਭੁਗਤ। ਜੋ ਕੰਮ ਤੇਰੇ ਭਰਾ ਨੇ ਕੀਤਾ ਹੈ ਬਹੁਤ ਹੀ ਘਿਰਣਾਯੋਗ ਹੈ ਅਤੇ ਤੂੰ ਉਸਨੂੰ ਢੱਕ ਰਿਹਾ ਹੈ। ਮੰਨ ਲਵੋ ਜੇ ਤੈਨੂੰ ਦੋਸ਼ੀ ਗਰਦਾਨ ਦਿੱਤਾ ਗਿਆ ਤੇ ਨਿਕੋਲਾਏ ਨੂੰ ਕੋਈ ਸਜਾ ਨਾ ਮਿਲੀ ਅਤੇ ਜੇ ਨਿਕੋਲਾਏ ਨੇ ਫਿਰ ਅਜਿਹਾ ਕੁਝ ਕਰ ਦਿੱਤਾ ?"

ਵਿਕਟਰ ਅਜੇ ਵੀ ਆਪਣੀ ਗੱਲ ਤੇ ਅੜਿਆ ਰਿਹਾ।

"ਮੈਂ ਦੋਸ਼ੀ ਹਾਂ ਅਤੇ ਜਰੂਰ ਸਜ਼ਾ ਦਿੱਤੀ ਜਾਣੀ ਚਾਹੀਦੀ ਹੈ"।

ਸਾਰਾ ਕੁਝ ਜੋ ਵਕੀਲ ਨੇ ਕੀਤਾ ਵਿਕਟਰ ਲਈ ਲੜਨਾ ਸੀ। ਭਾਵੇਂ ਇਹ ਉਸਦੀਆਂ ਇਛਾਵਾਂ ਵਿਰੁਧ ਹੀ ਸੀ। ਲੜਕਾ ਵਾਰ ਵਾਰ ਇਹ ਦੁਹਰਾਈ ਗਿਆ ਕਿ ਉਹ ਜੁਲਮ ਦਾ ਦੋਸ਼ੀ ਹੈ। ਉਸਦੇ ਉਤਰ ਤਿੱਖੇ, ਰੁਖੇ ਅਤੇ ਅਪਮਾਨਜਨਕ ਸਨ।

(ਬਾਕੀ ਸਫਾ 6 'ਤੇ)



# ਹੱਡ ਬੀਤੀਆਂ ਜੱਗ ਬੀਤੀਆਂ

## ਜਾੜ੍ਹ ਦਰਦ ਦਾ ਮੰਤਰ

ਅੱਨ ਨੌ ਸਾਲ ਪਹਿਲਾਂ ਇਕ ਬਜ਼ੁਰਗ ਨੇ ਮੈਨੂੰ ਇਕ ਮੰਤਰ ਦਿਤਾ ਸੀ। ਇਸ ਮੰਤਰ ਨਾਲ ਜਾੜਾਂ 'ਚ ਪੈਂਦੀ ਚੀਸ ਹਟ ਜਾਂਦੀ ਸੀ। ਇਹ ਮੰਤਰ ਬੜਾ ਸਿੱਧਾ ਜਿਹਾ ਸੀ-ਹੇਠ ਲਿਖੀਆਂ ਦੋਵੇਂ ਲਾਈਨਾਂ ਹੀ ਮੰਤਰ ਸਨ :

ਕਾਲਾ-ਭੂਰਾ ਕੀੜਾ ਬੱਤੀ ਦੰਦ ਨੂੰ ਖਾਏ
ਦੋਹੇ ਸ਼ਾਹ ਫਰੀਦ ਜੀ ਵਿਚੇ ਕੀੜਾ ਮਰ ਜਾਏ।

ਖੱਬੇ ਹੱਥ ਦੀ ਹਥੇਲੀ ਤੇ ਪੰਜ ਜਾਂ [illegible] ਕਾਲੀਆਂ ਮਿਰਚਾਂ ਰੱਖ ਕੇ, ਸੱਜੇ ਹੱਥ ਨਾਲ ਇਹਨਾਂ ਮਿਰਚਾਂ ਨੂੰ ਹਿਲਾਈ ਜਾਣਾ ਅਤੇ ਪੰਜ ਵਾਰ ਮੂੰਹ 'ਚ ਇਹ ਮੰਤਰ ਪੜ੍ਹ ਦੇਣਾ। ਇਹਨਾਂ ਪੰਜਾਂ ਮਿਰਚਾਂ ਨੂੰ ਹੋਰ ਮਿਰਚਾਂ 'ਚ ਰਲਾਉਣ ਨਾਲ, ਉਹਨਾਂ ਤੇ ਵੀ ਮੰ ਰ ਦਾ ਅਸਰ ਹੋ ਜਾਂਦਾ। ਇਹਨਾਂ ਮਿਰਚਾਂ 'ਚੋਂ ਚਾਰ ਕੁ ਮਿਰਚਾਂ ਮੂੰਹ 'ਚ ਪਾ ਕੇ ਚਬਾਉਣ ਨਾਲ ਜਾੜ 'ਚ ਪੈਂਦਾ ਦਰਦ ਇਕਦਮ ਹਟ ਜਾਂਦਾ ਸੀ। ਮੈਂ ਬਹੁਤ ਦੇਰ ਇਸ ਮੰਤਰ ਨੂੰ ਵਰਤਦਾ ਰਿਹਾ ਹਾਂ। ਪਿੰਡ ਦੇ ਲੋਕਾਂ ਨੂੰ ਵੀ ਪਤਾ ਹੈ ਕਿ ਮੈਂ ਜਾੜਾਂ ਠਾਕ ਲੈਂਦਾ ਹਾਂ। ਹੈਰਾਨੀ ਤਾਂ ਇਸ ਗੱਲ ਦੀ ਹੈ ਕਿ ਜਿਉਂ ਹੀ ਮਿਰਚ ਦੁਖਦੀ ਜਾੜ ਨੂੰ ਛੂੰਹਦੀ ਹੈ-ਉਦੋਂ ਹੀ ਦਰਦ ਬੰਦ ਹੋ ਜਾਂਦਾ ਹੈ। ਹ ਏ-ਹਾਏ ਕਰ ਰਿਹਾ ਮਰੀਜ, ਇਕਦਮ ਖੁਸ਼ ਹੋ ਜਾਂਦਾ ਹੈ ਅਤੇ ਮੈਨੂੰ ਅਸੀਸਾਂ ਦਾ ਰੁੱਗ ਫੜਾ ਕੇ ਤੁਰਦਾ ਬਣਦਾ ਹੈ।

ਕੱਲ ਸੁਬ੍ਹਾ ਹੀ ਇਕ ਅਜਿਹਾ ਮਰੀਜ ਹੋਰ ਆਇਆ। ਉਹਨੇ ਇਕ ਹੱਥ ਆਪਣੀ ਗੱਲ ਤੇ ਰੱਖਿਆ ਹੋਇਆ ਸੀ ਤੇ ਲਗਾਤਾਰ ਸੀ-ਸੀ ਕਰ ਰਿਹਾ ਸੀ। ਮੈਂ ਉਹਨੂੰ ਮਿਰਚਾਂ ਠਾਕ ਦਿਤੀਆਂ ਤੇ ਉਹ ਉਥੇ ਖੜਾ-ਖੜਾ ਹੀ ਠੀਕ ਹੋ ਗਿਆ। ਜਿੰਨਾਂ ਵਧੇਰੇ ਉਹ ਖੁਸ਼ ਸੀ, ਉਸਤੋਂ ਕਿਤੇ ਵਧੇਰੇ ਮੈਂ ਖੁਸ਼ ਸਾਂ। ਕਿਉਂਕਿ ਕੱਲ ਮੈਂ ਮਿਰਚਾਂ ਤੇ ਮੰਤਰ ਕੋਈ ਨਹੀਂ ਸੀ ਕੀਤਾ, ਬਲਕਿ ਐਵੇਂ ਹੀ ਮੂੰਹ ਹਿਲਾਉਂਦਾ ਰਿਹਾ ਸਾਂ। ਮੇਰਾ ਸ਼ੱਕ ਠੀਕ ਨਿਕਲਿਆ ਕਿ ਜਾੜਾਂ ਦਾ ਦਰਦ ਮੰਤਰ ਨਾਲ ਨਹੀਂ ਹਟਦਾ ਬਲਕਿ ਮਿਰਚਾਂ ਨਾਲ ਹਟਦਾ ਹੈ। ਮਿਰਚਾਂ ਨਾਲ ਬੈਅ ਦਾ ਪਾਣੀ ਮੂੰਹ 'ਚੋਂ ਨਿਕਲ ਜਾਂਦਾ ਹੈ—ਇਹ ਬੈਅ ਹੀ ਜਾੜਾਂ 'ਚ ਦਰਦ ਜਾ ਕਾਰਣ ਹੈ।

**ਸਮਰਾਟ ਰੇਸ਼ਮ ਸਿਘ**
ਪਿੰਡ ਤੇ ਡਾ: ਰੁੜਕਾ ਕਲਾਂ,| ਜਿਲਾ ਲੁਧਿਆਣਾ।

## ਬਾਬਾ ਨਰਾਜ਼ ਹੈ

ਕੁਝ ਮਹੀਨਿਆਂ ਦੀ ਗੱਲ ਹੈ, ਪਿੰਡ ਦੇ ਵਾਸੀ ਜੱਗਰ ਸਿੰਘ ਦਾ ਮੁੰਡਾ ਨਰਮੇ ਤੇ ਦਵਾਈ ਛਿੜਕਣ ਗਿਆ ਸੀ। ਉਸ ਦਿਨ ਗਰਮੀ ਬਹੁਤ ਜਿਆਦਾ ਸੀ ਅਤੇ ਸਪਰੇਅ ਕਰਨ ਵਾਲੀ ਦਵਾਈ ਵੀ ਬਹੁਤ ਤੇਜ ਸੀ। ਲਗਾਤਾਰ ਸਪਰੇਅ ਕਰੀ ਜਾਣ ਨਾਲ ਉਸਨੂੰ ਦਵਾਈ ਚੜ੍ਹ ਗਈ ਅਤੇ ਉਹ ਰਾਹ ਵਿਚ ਆਉਂਦਾ ਸੜਕ ਤੇ ਡਿਗ ਪਿਆ। ਉਸਨੂੰ ਡਿੱਗੇ ਪਏ ਨੂੰ ਦੇਖ ਕੇ ਪਿੰਡ ਦੇ ਕਈ ਬੰਦੇ ਚੁੱਕ ਕੇ ਡਾਕਟਰ ਦੇ ਕੋਲ ਲੈ ਆਏ। ਉਸਦਾ ਡਾਕਟਰੀ ਇਲਾਜ ਚਲਦਾ ਰਿਹਾ, ਜਿਸ ਸਦਕਾ ਆਖਰ ਚਾਰ ਪਹਿਰਾਂ ਪਿਛੋਂ ਉਸਨੂੰ ਹੋਸ਼ ਆਈ ਹੋਸ਼ ਆਉਣ ਤੇ ਉਸਨੇ ਸਾਰੀ ਕਹਾਣੀ ਦੱਸੀ ਕਿ ਉਸਨੂੰ ਦਵਾਈ ਕਿਵੇਂ ਚੜੀ, ਕਦੋਂ ਚੜੀ ਆਦਿ। ਉਸਦੇ ਠੀਕ ਮਹਿਸੂਸ ਕਰਨ ਤੇ ਉਸਨੂੰ ਘਰ ਲੈ ਆਂਦਾ ਗਿਆ, ਡਾਕਟਰ ਨੇ ਉਸਨੂੰ ਦੋ ਤਿੰਨ ਦਿਨ ਅਰਾਮ ਕਰਨ ਲਈ ਆਖਿਆ।

ਦੋ-ਤਿੰਨ ਦਿਨ ਬਾਅਦ ਉਹ ਘਰਦਿਆਂ ਨਾਲ ਕਪਾਹ ਛੁੜਕਨ ਚਲਾ ਗਿਆਂ। ਦੋ-ਤਿੰਨ ਕਿੱਲੇ ਦੀ ਵਿੱਥ ਤੇ ਕੋਈ ਗੁਆਂਢੀ ਨਰਮੇ ਤੇ ਦਵਾਈ ਛਿੜਕ ਰਿਹਾ ਸੀ। ਉਸ ਮੁੰਡੇ ਨੂੰ ਦਵਾਈ ਦੀ ਹਵਾੜ ਆਉਣ ਨਾਲ ਦੁਬਾਰਾ ਦਵਾਈ ਦਾ ਅਸਰ ਹੋਣ ਲੱਗਾ ਅਤੇ ਉਹ ਸ਼ਰਾਬੀਆਂ ਵਾਂਗ ਨਸ਼ੇ ਵਿਚ ਗੇੜੇ ਖਾਂਦਾ ਘਰ ਆ ਗਿਆ। ਘਰ ਆਕੇ ਉਹ ਸਬਾਤ ਵਿਚ ਕਣਕ ਦੀਆਂ ਬੋਰੀਆਂ ਕੋਲ ਪੈ ਗਿਆ। ਅਗਾਂਹ ਉਹ ਬੋਰੀਆਂ ਤੇ ਡੀ. ਡੀ, ਟੀ. ਛਿੜਕੀ ਹੋਈ ਸੀ। ਮੁੰਡੇ ਦੀ ਹਾਲਤ ਪਹਿਲਾਂ ਵਾਂਗ ਹੀ ਹੋ ਗਈ। ਹਾਲਤ ਖਰਾਬ ਦੇਖਕੇ ਮੁੰਡੇ ਦੀ ਮਾਂ ਕਹਿਣ ਲੱਗੀ ਕਿ ਮੁੰਡੇ ਨੂੰ ਤਾਂ ਕਸਰ ਹੈ। ਉਸਨੇ ਕਈ ਚੇਲਿਆਂ/ਬਾਬਿਆਂ ਨੂੰ ਘਰ ਬੁਲਾਇਆ। 'ਬਾਬਿਆਂ' ਨੇ ਬਥੇਰੇ ਹਥੌਲੇ ਕੀਤੇ, ਮੰਤਰ ਪੜੇ, ਪਰ ਮੁੰਡਾ ਠੀਕ ਨਾ ਹੋਇਆ ਠੀਕ ਵੀ ਕਿਥੋਂ ਹੋਵੇ ? ਗੱਲ ਬਾਬਿਆਂ ਦੇ ਵੱਸ ਤੋਂ ਬਾਹਰ ਹੋ ਗਈ ਉਹ ਲੁੱਟ ਪਿੱਟ ਕੇ ਚਲੇ ਗਏ। ਬਾਅਦ ਵਿਚ ਕਈ ਸਿਆਣੇ ਬੰਦਿਆਂ ਨੇ ਉਸਦੀ ਹਾਲਤ ਵੇਖੀ, ਕਹਾਣੀ ਸੁਣੀ ਅਤੇ ਕਿਹਾ ਕਿ ਮੰਨੋ ਚਾਹੇ ਨਾ ਮੰਨੋ ਮੁੰਡੇ ਨੂੰ ਦਵਾਈ ਦਾ

(ਬਾਕੀ ਸਫ਼ਾ 14 'ਤੇ)

## ਸ਼ੰਕਾ ਨਵਿਰਤੀ

**ਸ਼ੰਕਾ :-** ਅਸੀਂ ਜਾਣਦੇ ਹਾਂ ਕਿ ਧਰਤੀ ਇਕ ਚੁੰਬਕ ਵਾਂਗ ਵਿਵਹਾਰ ਕਰਦੀ ਹੈ। ਪਰ ਇਸ ਚੁੰਬਕਤਾ ਦਾ ਕਾਰਣ ਕੀ ਹੈ ?

**ਨਵਿਰਤੀ :-** ਆਪਣੇ ਗੁਰੂਤਾ ਕੇਂਦਰ ਦੁਆਲੇ ਸੁਤੰਤਰਤਾ ਪੂਰਵਕ ਲਟਕਦਾ ਹੋਇਆ ਇਕ ਛੜ ਚੁੰਬਕ ਹਮੇਸ਼ਾਂ ਉਤਰ-ਦੱਖਣ ਦੀ ਦਿਸ਼ਾ ਵਿਚ ਠਹਿਰਦਾ ਹੈ। ਇਹ ਤੱਥ ਦਰਸਾਉਂਦਾ ਹੈ ਕਿ ਧਰਤੀ ਚੁੰਬਕੀ ਗੁਣ ਰਖਦੀ ਹੈ।

ਧਰਤੀ ਦੀ ਇਸ ਚੁੰਬਕਤਾ ਦੀ ਵਿਆਖਿਆ ਕਰਨ ਲਈ ਪਹਿਲੇ ਪਹਿਲ ਇਹ ਵਿਚਾਰ ਪੇਸ਼ ਕੀਤਾ ਗਿਆ ਕਿ ਧਰਤੀ ਦੇ ਅੰਦਰ ਇੱਕ ਵਿਸ਼ਾਲ ਛੜ ਚੁੰਬਕ ਦੱਬਿਆ ਹੋਇਆ ਹੈ ਜਿਸਦਾ ਉੱਤਰੀ ਧਰੁਵ ਭੂਗੋਲਿਕ ਦੱਖਣੀ ਧਰੁਵ ਦੇ ਕੋਲ ਹੈ ਅਤੇ ਦੱਖਣੀ ਧਰੁਵ ਭੂਗੋਲਿਕ ਉਤਰੀ ਧਰੁਵ ਦੇ ਕੋਲ। ਪਰ ਇਸ ਵਿਚਾਰ ਦੀ ਨਾ ਤਾਂ ਪ੍ਰਯੋਗਾਂ ਰਾਹੀਂ ਹੀ ਪੁਸ਼ਟੀ ਹੋ ਸਕੀ ਅਤੇ ਨਾ ਹੀ ਇਹ ਕਿਸੇ ਵਿਗਿਆਨਕ ਸਿਧਾਂਤ ਉਪਰ ਅਧਾਰਿਤ ਸੀ। ਇਸ ਲਈ ਇਹ ਵਿਚਾਰ ਕੁਝ ਸਮੇਂ ਬਾਅਦ ਹੀ ਰੱਦ ਕਰ ਦਿੱਤਾ ਗਿਆ।

ਇਸ ਸਬੰਧ ਵਿੱਚ ਦੂਜਾ ਵਿਚਾਰ ਐਂਪੀਅਰ ਨਾਂ ਦੇ ਵਿਗਿਆਨਕ ਦੁਆਰਾ ਕੀਤੇ ਗਏ ਪ੍ਰਯੋਗਾਂ ਤੋਂ ਬਾਅਦ ਸਾਹਮਣੇ ਆਇਆ। ਐਂਪੀਅਰ ਨੇ ਆਪਣੇ ਪ੍ਰਯੋਗਾਂ ਦੁਆਰਾ ਇਹ ਸਿੱਟਾ ਕੱਢਿਆ ਸੀ ਕਿ ਕਿਸੇ ਬਿਜਲਈ ਸਰਕਟ ਵਿੱਚ ਕਰੰਟ ਪ੍ਰਵਾਹਿਤ ਕਰਨ ਤੇ ਇਸਦੇ ਦੁਆਲੇ ਇੱਕ ਚੁੰਬਕੀ ਖੇਤਰ ਹੋਂਦ ਵਿੱਚ ਆ ਜਾਂਦਾ ਹੈ। ਧਰਤੀ ਦੇ ਅੰਦਰੂਨੀ ਭਾਗ ਵਿੱਚ ਵੀ ਕੁਝ ਸਵੈ-ਵਾਹਕ ਬਿਜਲਈ ਧਰਾਵਾਂ (convective currents) ਪ੍ਰਵਾਹਿਤ ਹੁੰਦੀਆਂ ਰਹਿੰਦੀਆਂ ਹਨ ਜਿਸ ਕਾਰਣ ਇਹ ਇਕ ਚੁੰਬਕ ਵਾਂਗ ਵਿਵਹਾਰ ਕਰਨਾ ਸ਼ੁਰੂ ਕਰ ਦਿੰਦੀ ਹੈ। ਇਹ ਬਿਜਲਈ ਧਰਾਵਾਂ ਧਰਤੀ ਦੇ ਗਰਭ ਵਿੱਚ ਮੌਜੂਦ ਆਇਨਾਂ ਅਤੇ ਇਲੈਕਟਰਾਨਾਂ ਦੀ ਹੋਂਦ ਕਾਰਣ ਸੰਭਵ ਹੁੰਦੀਆਂ ਹਨ। ਛੋਟੇ ਮੋਟੇ ਨੁਕਸਾਂ ਦੇ ਬਾਵਜੂਦ ਇਹ ਸਿਧਾਂਤ ਆਪਣੀ ਵਿਗਿਆਨਕਤਾ ਕਾਰਣ ਸਵੀਕਾਰ ਕੀਤਾ ਜਾਂਦਾ ਹੈ।

**ਸ਼ੰਕਾ :-** ਨਦੀਆਂ, ਨਹਿਰਾਂ, ਨਾਲਿਆਂ ਆਦਿ ਦਾ ਪਾਣੀ ਸਰਦੀਆਂ ਵਿੱਚ ਉਡਦਾ ਦਿਖਾਈ ਦਿਦਾ ਹੈ, ਗਰਮੀਆਂ ਵਿੱਚ ਕਿਉਂ ਨਹੀਂ ?

**ਨਵਿਰਤੀ :-** ਪਾਣੀ ਅਣੂਆਂ ਦਾ ਬਣਿਆ ਹੁੰਦਾ ਹੈ ਜੋ ਹਮੇਸ਼ਾਂ ਗਤੀਸ਼ੀਲ ਰਹਿੰਦੇ ਹਨ ਅਜਿਹੇ ਕੁਝ ਵਧੇਰੇ ਸਪੀਡ ਵਾਲੇ ਅਣੂ ਪਾਣੀ ਦੇ ਤੇਲ ਤੋਂ, ਦੂਸਰੇ ਅਣੂਆਂ ਦੀ ਖਿੱਚ ਦੇ ਬਾਵਜੂਦ, ਉੱਚਾ ਉਠਣ ਵਿੱਚ ਕਾਮਯਾਬ ਹੋ ਜਾਂਦੇ ਹਨ। ਪਾਣੀ ਦੇ ਤਲ ਤੋਂ ਅਣੂਆਂ ਦੇ ਇਸ ਤਰ੍ਹਾਂ ਉੱਚਾ ਉਠ ਜਾਣ ਨੂੰ ਵਾਸ਼ਪੀਕਰਨ ਕਿਹਾ ਜਾਂਦਾ ਹੈ। ਇਹ ਅਦਿੱਖ ਹੁੰਦਾ ਹੈ ਅਤੇ ਹਮੇਸ਼ਾਂ ਜਾਰੀ ਰਹਿੰਦਾ ਹੈ।

ਵਾਸ਼ਪੀਕਰਨ ਦੇ ਉਲਟ ਕ੍ਰਿਆ ਹੈ ਸੰਘਣਨ ਜਿਸ ਵਿੱਚ ਜਲ ਵਾਸ਼ਪ ਦੇ ਉਲਟ ਕ੍ਰਿਆ ਹੈ ਸੰਘਨਣ ਨੀਵੇਂ ਤਾਪ ਅਤੇ ਉੱਚ ਦਾਬ ਤੇ ਵਧੇਰੇ ਹੁੰਦਾ ਹੈ ਬਸ਼ਰਤੇ ਹਵਾ ਵਿੱਚ ਜਲ ਵਾਸ਼ਪ ਮੌਜੂਦ ਹੋਣ। ਸਰਦੀਆਂ ਵਿੱਚ ਪਾਣੀ ਦੇ ਤਲ ਦੇ ਉਪਰਲੀ ਹਵਾ ਠੰਡੀ ਹੋਣ ਕਾਰਣ ਜਲ ਵਾਸ਼ਪਾਂ ਦੇ ਕੁਝ ਭਾਗ ਨੂੰ ਜਲਦੀ ਹੀ ਸੰਘਣਿਤ ਕਰ ਦਿੰਦੀ ਹੈ ਅਤੇ ਇਹ ਸੰਘਣਿਤਾਂ ਜਲ ਕਣ ਵਾਸ਼ਪੀਕਰਣ ਰਾਹੀਂ ਉਠ ਰਹੇ ਜਲ ਕਣ ਵਿੱਚ ਮਿਲ ਜਾਂਦੇ ਹਨ ਅਤੇ ਇਸ ਤਰ੍ਹਾਂ ਹਵਾ ਨੂੰ ਸੰਘਣੀ ਅਤੇ ਧੁੰਧਲੀ ਬਣਾ ਦਿੰਦੇ ਹਨ ਜੋ ਸਾਨੂੰ ਉਡਦੇ ਹੋਏ ਪਾਣੀ ਦਾ ਭੁਲੇਖਾ ਪਾਉਂਦੇ ਹਨ। ਗਰਮੀਆਂ ਵਿੱਚ ਸੰਘਣਨ ਘੱਟ ਹੋਣ ਕਾਰਣ ਅਜਿਹਾ ਦਿਖਾਈ ਨਹੀਂ ਦਿੰਦਾ।


| ਸ਼ੰਕੇ | ਨਵਿਰਤਕ |
| --- | --- |
| **ਜਨਕ ਰਾਜ** | **ਪ੍ਰੋ: ਹਰਮੇਲ ਸਿੰਘ** |
| **ਖਨਾਲ ਕਲਾਂ** | **ਸਰਕਾਰੀ ਬਰਜਿੰਦਰਾ ਕਾਲਜ,** |
| **(ਸੰਗਰੂਰ)** | **ਫਰੀਦਕੋਟ।** |


(ਸਫਾ 13 ਦੀ ਬਾਕੀ)

ਅਸਰ ਹੈ। ਪਰ ਬੁੜੀ ਨੇ ਸਾਰਿਆਂ ਦੇ ਪੈਰ ਨਾ ਲੱਗਣ ਦਿਤੇ, "ਮੁੰਡੇ ਨੂੰ ਤਾਂ ਕਸਰ ਐ। ਸਪਰੇਅ ਨਹੀਂ, ਐਤਕੀਂ ਰੋਟੀ ਨਹੀਂ ਲੱਗੀ ਤਾਂ ਕਰਕੇ ਬਾਬਾ ਨਰਾਜ ਹੈ"।

ਆਖਿਰ ਪਿੰਡ ਵਿਚ ਹੀ ਰਹਿੰਦੇ ਮੁੰਡੇ ਦੇ ਚਾਚੇ ਨੇ ਜਦ ਆਕੇ ਮੁੰਡੇ ਦੀ ਹਾਲਤ ਵੇਖੀ ਤਾਂ ਉਸਨੇ ਕਿਸੇ ਦੀ ਨਾ ਸੁਣੀ। ਉਸਨੇ ਉਸੇ ਹੀ ਡਾਕਟਰ ਨੈਬ ਸਿੰਘ, ਜਿਸਨੇ ਮੁੰਡੇ ਦਾ ਪਹਿਲਾਂ ਇਲਾਜ ਕੀਤਾ ਸੀ, ਨੂੰ ਬੁਲਾ ਕੇ ਲੈ ਆਉਂਦਾ ਹੈ। ਉਸਨੇ ਹਾਲਤ ਵੇਖ ਕੇ ਸਪਸ਼ਟ ਕਿਹਾ ਕਿ ਮੁੰਡੇ ਤੇ ਦਵਾਈ ਦਾ ਅਸਰ ਹੈ। ਬੁੜੀ ਦੇ ਵਿਰੋਧ ਦੇ ਬਾਵਜੂਦ ਦੋ ਤਿੰਨ ਸਿਆਣੇ ਜਿਹੇ ਬੰਦੇ ਮੁੰਡੇ ਨੂੰ ਚੁੱਕ ਕੇ ਉਸ ਡਾਕਟਰ ਦੇ ਕਲੀਨਿਕ ਲੈ ਗਏ ਜਿਥੇ ਉਸਦਾ ਇਲਾਜ ਸ਼ੁਰੂ ਕੀਤਾ ਗਿਆ। 5 ਕੁ ਘੰਟੇ ਬਾਅਦ ਮੁੰਡਾ ਸਹੀ ਹਾਲਤ ਵਿਚ ਆ ਗਿਆ।

ਉਹ ਬੰਦੇ ਜਦੋਂ ਮੁੰਡੇ ਨੂੰ ਠੀਕ ਕਰਕੇ ਘਰ ਲੈ ਆਏ ਤਾਂ ਬੁੜੀ ਨੂੰ ਕਹਿਣ ਲੱਗੇ ਕਿ ਹੁਣ ਬਾਬਾ ਕਿਸਨੇ ਮਨਾਇਆ ਹੈ। ਉਹੀ ਬੁੜੀ ਮੁੰਡੇ ਨੂੰ ਠੀਕ ਦੇਖਕੇ ਡਾਕਟਰ ਦੇ ਪੈਰੀਂ ਡਿੱਗ ਪਈ। ਡਾਕਟਰ ਨੇ ਉਸ ਬੁੜੀ ਨੂੰ ਸਮਝਾਇਆ ਕਿ ਭੂਤਾਂ ਪਰੇਤਾਂ ਦੀ ਕੋਈ ਹੋਂਦ ਨਹੀਂ ਹੁੰਦੀ, ਨਾ ਸਮਝ ਵਾਲੇ ਭੂਤਾਂ ਪਰੇਤਾਂ ਦੇ ਚੱਕਰ ਵਿਚ ਹੀ ਕਈ ਵਾਰ ਬੰਦੇ ਦੀ ਜਾਨ ਗਵਾ ਦਿੰਦੇ ਹਨ। ਹੁਣ ਉਹੀ ਬੁੜੀ ਹੋਰ ਲੋਕਾਂ ਨੂੰ ਅੰਧ ਵਿਸਵਾਸ਼ਾਂ ਵਿਚੋਂ ਨਿਕਲਣ ਦੀ ਸਿੱਖਿਆ ਦਿੰਦੀ ਹੈ। ●



# ਚੇਲੇ ਦਾ ਚਿਮਟਾ

(ਪੰਜਾਬੀ ਦੇ ਚੋਟੀ ਦੇ ਨਾਵਲਕਾਰ ਸ੍ਰੀ ਗੁਰਦਿਆਲ ਸਿੰਘ ਕਿਸੇ ਜਾਣ-ਪਛਾਣ ਦੇ ਮੁਥਾਜ ਨਹੀਂ ਹਨ ਪਰੰਤੂ ਇਸ ਬਾਰੇ ਬਹੁਤਿਆਂ ਨੂੰ ਜਾਣਕਾਰੀ ਨਹੀਂ ਹੈ ਕਿ ਉਹਨਾਂ ਨੇ ਬੱਚਿਆਂ ਲਈ ਪਿੰਡਾਂ ਵਿਚ ਪ੍ਰਚਲਿਤ ਵਹਿਮਾਂ ਭਰਮਾਂ ਦਾ ਪਾਜ ਉਘੇੜਦਿਆਂ ਵਧੀਆ ਕਹਾਣੀਆਂ ਵੀ ਲਿਖੀਆਂ ਹਨ। ਅੱਗੇ ਅਸੀਂ ਭਾਸ਼ਾ ਵਿਭਾਗ ਵਲੋਂ ਪ੍ਰਕਾਸ਼ਿਤ ਉਹਨਾਂ ਦੀ ਕਿਤਾਬ **'ਲਿਖਤੁਮ ਬਾਬਾ ਖੇਮਾ'** ਵਿਚੋਂ ਇਕ ਕਹਾਣੀ ਪੇਸ਼ ਕਰ ਰਹੇ ਹਾਂ)

ਕਾਕਿਓ, ਬੀਬੀਓ ! ਅੱਜ ਮੈਂ ਤੁਹਾਨੂੰ ਆਪਣੇ ਨੇੜੇ ਦੇ ਪਿੰਡ ਦੇ ਇਕ 'ਚੇਲੇ' ਦੀ ਕਹਾਣੀ ਸੁਣਾਵਾਂਗਾ। ਤੁਹਾਨੂੰ ਪਤਾ ਹੈ ਕਿ ਇਹ 'ਚੇਲੇ' ਅਜ ਵੀ ਪਿੰਡਾਂ ਵਿਚ 'ਖੇਡ' ਕੇ ਲੋਕਾ ਨੂੰ ਪੁੱਛਾਂ ਦਿੰਦੇ ਹਨ।

ਇਕ ਦਿਨ ਬੈਠਿਆਂ ਬੈਠਿਆਂ ਘੁੱਦੂ ਕਹਿਣ ਲਗਿਆ, "ਆਪਾਂ ਹੋਰ ਤਾ ਕਈ ਕੌਤਕ ਕਰਕੇ ਵੇਖ ਲਏ, ਹੁਣ ਰੁੜੇ-ਕਿਆਂ ਵਾਲੇ ਚੇਲੇ ਨਾਲ ਦੋ ਹੱਥ ਕਰਕੇ ਵੇਖੀਏ।"

ਮੈਂ ਘਬਰਾ ਕੇ ਕਿਹਾ, "ਨਾ ਉਇ ਗਧਿਆ ! ਉਥੇ ਜੇ ਆਪਾਂ ਨੂੰ ਉਸ ਚੇਲੇ ਦੇ ਚਾਟੜਿਆ ਨੇ ਫੜ ਲਿਆ ਤਾਂ ਚਿਮਟਿਆਂ ਨਾਲ ਕੁਟ ਕੁਟ ਕੇ ਕਚੂਮਰ ਕਢ ਦੇਣਗੇ।"

"ਆਹ !...... ਕਢ ਦੇਣਗੇ ਕਚੂਮਰ !" ਘੁੱਦੂ ਨੇ ਚੇਲੇ ਦੀ ਚਿੜ੍ਹ ਭਨਾਉਂਦਿਆਂ ਕਿਹਾ, "ਵੇਖੀ ਤਾਂ ਸਹੀ, ਜਿਵੇਂ ਆਪਾਂ 'ਬੋੜੀ ਕਿੱਕਰ' ਵਾਲਾ ਤਮਾਸ਼ਾ ਬਣਾਇਆ ਸੀ, ਉਵੇਂ ਹੁਣ, ਸਣੇ ਚੇਲੇ-ਚੂਲੇ ਦੇ ਸਭ ਨੂੰ ਵਾਹਣੀ ਪਾ ਦਿਆਂਗੇ।"

ਮੈਂ ਕਾਕਿਉ ਉਹਨੂੰ ਕਈ ਦਿਨ ਸਮਝਾਉਂਦਾ ਰਿਹਾ ਪਰ ਉਹ ਨਹੀਂ ਮੰਨਿਆ। ਉਹਨੇ ਸਗੋਂ ਮੈਨੂੰ ਵੀ ਮਲੋਮਲੀ ਮਨਾ ਲਿਆ। ਅਗਲੇ ਦਿਨ ਹੀ ਵੀਰਵਾਰ ਸੀ। ਏਸੇ ਦਿਨ ਰੁੜੇ-ਕਿਆਂ ਵਾਲਾ ਚੇਲਾ ਆਪਣੀ ਚੌਂਕੀ ਲਾਉਂਦਾ ਹੁੰਦਾ ਸੀ। ਅਸੀਂ ਰਿਵਾਜ ਅਨੁਸਾਰ, ਦੋ ਪੋਣਿਆਂ ਵਿਚ ਸੇਰ-ਸੇਰ ਸਤਨਾਜਾ ਬੰਨ੍ਹ ਲਿਆ ਤੇ ਫੇਰ ਪਿੰਡੋਂ ਬਾਹਰ ਜਾਂਦੇ ਰਹੇ। ਘੁੱਦੂ ਮੈਨੂੰ ਸੈਨਤ ਨਾਲ ਘਰੋਂ ਸੱਦ ਲਿਆਇਆ ਸੀ। ਦਿਨ ਛਿਪ ਚੁਕਿਆ ਸੀ। ਡੇਰੇ ਕੋਲ ਆ ਕੇ ਘੁੱਦੂ ਨੇ ਮੈਨੂੰ ਕਿਹਾ -"ਲੈ ਤੂੰ ਤਾਂ ਆਪਣੇ 'ਕਣ' ਡੇਰੇ ਵਾਲੇ ਕਾਣੇ ਕੁੱਤੇ ਉਤੋਂ ਦੀ ਛੂਹਾ, ਤੇ ਮੈਂ ਕੋਈ ਹੋਰ ਜਾਨਵਰ ਭਾਲਦੈਂ।"

ਮੈਨੂੰ ਉਹ ਗੱਲ ਸੁਣ ਕੇ ਹਾਸੀ ਆ ਗਈ। ਪਰ ਉਹਦਾ ਕਹਿਣਾ, ਹੁਣ ਮੈਂ ਕਦੇ ਨਹੀਂ ਸੀ ਮੋੜ ਸਕਦਾ ਹੁੰਦਾ ਮੈਂ ਬੁਸ਼ਕਰ ਮਾਰ ਕੇ ਕੁੱਤੇ ਨੂੰ ਡੇਰੇ ਵਿਚੋਂ ਸੱਦ ਲਿਆ। ਉਹ ਸਾਡੇ ਕੋਲ ਆਕੇ ਆਪਣੀ ਲੰਡੀ ਪੂਛ ਹਿਲਾਉਣ ਲੱਗਾ ਪਿਆ। ਮੈਨੂੰ ਤਾਂ 'ਕਣ' ਛੁਹਾਣ ਦਾ ਪਤਾ ਨਹੀਂ ਸੀ। ਇਸ ਕਰਕੇ ਮੈਂ ਆਪਣੇ ਦਾਣੇ ਘੁੱਦੂ ਨੂੰ ਫੜਾ ਦਿਤੇ। ਉਹਨੇ ਦਾਣਿਆਂ ਵਾਲੀ ਪੋਟਲੀ ਸੱਤ ਵਾਰੀ ਕੁੱਤੇ ਦੇ ਸਿਰ ਉਤੋਂ ਛੁਹਾਈ ਤੇ ਮੈਨੂੰ ਫੜਾ ਦਿਤੀ। ਕੁੱਤੇ ਵਾਸਤੇ ਉਹ ਜੇਬ ਵਿਚ ਬੇਹੀ ਰੋਟੀ ਵੀ ਪਾ ਕੇ ਲਿਆਇਆ ਸੀ। ਉਹ ਰੋਟੀ ਉਹਨੇ ਕੁੱਤੇ ਨੂੰ 'ਰਿਸ਼ਵਤ' ਵਜੋਂ ਸੁਟ ਦਿਤੀ। ਕੁੱਤਾ ਬਿੰਦ ਕੁ ਸਾਡੇ ਵਲ ਵਿਹੰਦਾ ਰਿਹਾ, ਪਰ ਅਸੀਂ ਛੱਪੜ ਵਲ ਤੁਰ ਪਏ।

ਛੱਪੜ ਦੇ ਉਰਲੇ ਪਾਸੇ ਘੁੱਦੂ ਨੂੰ ਇਕ ਝਾਹਾ (ਕੰਡੇਰਨਾ) ਦਿੱਸ ਪਿਆ। ਉਹਨੇ ਭੱਜ ਕੇ ਝਾਹੇ ਨੂੰ ਪੈਰ ਦਾ ਟੂਲ ਮਾਰੀਆ। ਉਹ ਸੁੰਗੜ ਕੇ ਖਿਦੋ ਬਣ ਗਿਆ। ਪਹਿਲਾਂ ਤਾਂ ਬਿੰਦੂ ਕੁ ਅਸੀਂ ਉਹਨੂੰ ਏਧਰ ਉਧਰ ਰੋੜ੍ਹੀ ਫਿਰਦੇ ਰਹੇ ਘੁੱਦੂ ਨੇ ਕਿਹਾ, "ਲੈ ਬੇਲੀਆ, ਮੈ ਤਾਂ ਆਪ ਦੇ ਕਣ ਏਸੇ ਉਤੋਂ ਦੀ ਛੂਹਾ ਲੈਨੇਂ"।

ਤੇ ਉਹਨੇ ਖਿੱਦੋ ਬਣੇ ਝਾਹੇ ਉਤੋਂ ਦੀ ਆਪਣੀ, ਦਾਣਿਆਂ ਵਾਲੀ ਪੋਟਲੀ ਛੁਹਾ ਲਈ ਤੇ ਫੇਰ ਝਾਹੇ ਨੂੰ ਪੋਲੇ ਜਿਹੇ ਹੱਥ ਨਾਲ ਚੁਕ ਕੇ, ਜੋਰ ਨਾਲ ਛੱਪੜ ਵਿਚ ਵਗਾਹ ਮਾਰਿਆ। ਮੈਨੂੰ ਝਾਹੇ ਵਿਚਾਰੇ ਉਤੇ ਤਰਸ ਆਇਆ। ਮੈਂ ਕਿਹਾ, 'ਬਾਈ ਇਹ ਤੂੰ ਕੀ ਕੀਤਾ ? ਐਵੇਂ ਵਿਚਾਰਾ ਪਾਣੀ ਵਿਚ ਮਰ ਜਾਊ।"

ਘੁੱਦ ਨੇ ਹੱਸ ਕੇ ਕਿਹਾ, "ਉਇ ਘੋਗੜਾ ਇਹੋ ਕੁਸ਼ ਤਾਂ ਆਪਾਂ 'ਚੇਲਾ ਸਾਹਬ' ਤੋਂ ਪੁਛਣੈ, ਬਈ 'ਦਸੋ ਬਾਬਿਓ ਸਾਡਾ 'ਝਾਹਾ ਸਾਹਬ' ਮਰੂਗਾ' ਜਾਂ ਬਚੂਗਾ" ?

ਅਗਲੇ ਦਿਨ ਅਸੀਂ ਜਦੋਂ ਆਪਣੇ ਕੱਟੇ-ਵੱਛੇ ਲੈ ਕੇ

ਬਾਹਰ ਗਏ ਤਾਂ ਰੁੜੇਕਿਆਂ ਵਾਲੀ ਝਿੜੀ ਵਲ ਚਲੇ ਗਏ । ਮਾਲ ਅਸੀਂ ਕਾਰੇ ਲੰਬੂ ਨੂੰ ਸੰਭਾਲ ਦਿਤਾ. ਤੇ ਦੋਵੇਂ ਜਦੋਂ 'ਚੇਲੇ ਦੀ 'ਚੌਂਕੀ' ਭਰਨ ਲਈ ਤੁਰਨ ਲਗੇ ਤਾਂ ਕਾਰਾ ਵੀ ਖਹਿੜੇ ਪੈ ਗਿਆ ਕਿ ਮੈਂ ਵੀ ਚਲਣੈਂ । ਅਸੀਂ ਮਿੰਨਤਾਂ ਕਰਕੇ ਉਸ ਨੂੰ ਮਨਾਇਆ, ਤੇ ਸਾਨੂੰ ਉਹਨੇ ਇਸ ਸ਼ਰਤ ਉਤੇ ਹੀ ਜਾਣ ਦਿਤਾ ਕਿ ਅਸੀਂ ਆਉਣ ਸਾਰ ਉਸ ਨੂੰ ਸਾਰੀ ਕਹਾਣੀ ਸੁਣਾਵਾਂਗੇ ।

ਫੇਰ ਜਦੋਂ ਅਸੀਂ 'ਚੇਲੇ' ਦੇ 'ਦਰਬਾਰ' ਵਿਚ ਪਹੁੰਚੇ ਤਾਂ ਸਾਨੂੰ ਇਉਂ ਲਗਿਆ ਜਿਵੇਂ ਕਿਤੇ, ਕਿਸੇ ਨਰਕ ਵਿਚ ਆ ਗਏ ਹੋਈਏ । ਨਰਕ-ਸੁਰਗ ਦੀਆਂ ਬੜੀਆਂ ਅਜੀਬ-ਗਰੀਬ ਤਸਵੀਰਾਂ ਅਸੀਂ ਬਗ੍ਮੇ ਪੰਡਤ ਦੇ ਘਰ ਵੇਖਦੇ ਹੁੰਦੇ ਸੀ । ਸਾਨੂੰ ਇਹ ਓਹੋ-ਜਿਹਾ ਨਜ਼ਾਰਾ ਦਿਸਿਆ । ਚੇਲਾ ਬੜਾ ਬਦਸ਼ਕਲ ਬੰਦਾ ਸੀ । ਕਾਲਾ ਰੰਗ, ਮੋਟਾ ਸਾਰਾ ਨੱਕ, ਮੋਟੇ ਮੋਟੇ ਬੁਲ੍ਹ, ਚੌੜਾ ਮੂੰਹ, ਖੋਦੀ ਦਾੜ੍ਹੀ ਤੇ ਸੁਕੜੂ ਜਿਹੀਆਂ ਲੱਤਾਂ ਬਾਹਾਂ । ਉਹਦੇ ਖੁਲ੍ਹੇ ਹੋਏ ਵਾਲ ਛੱਤਰੇ (ਮੀਢੇ) ਦੀ ਜੱਤ ਵਾਂਗ ਮੋਢਿਆਂ ਉਤੇ ਖਿਲਰੇ ਹੋਏ ਸਨ । ਉਹਦੇ ਨੰਗੇ ਪਿੰਡੇ ਉਤੇ ਵੱਡੇ ਵੱਡੇ ਚਟਾਕ ਸਨ । ਤੇੜ ਇਕ ਪੁਰਾਣੀ ਫੁਲਕਾਰੀ ਬੰਨ੍ਹੀ ਹੋਈ ਸੀ ਤੇ ਉਚੀ ਥੜ੍ਹੀ ਉਤੇ ਬੈਠਾ, ਡੌਰੂ ਵਾਂਗ ਸਿਰ ਮਾਰੀ ਜਾਂਦਾ ਸੀ । ਸਿਰ ਮਾਰਦਿਆਂ ਉਹ ਬੜੇ ਭਿਆਨਕ ਢੰਗ ਨਾਲ 'ਸ਼ੂੰ ਸ਼ੂੰ' ਕਰਦਾ ਸੀ ਤੇ ਸਿਧਾ ਕਿਸੇ ਵਲ ਨਹੀਂ ਸੀ ਝਾਕਦਾ ਉਹਨੇ ਆਪਣੇ ਹੱਥਾਂ ਵਿਚ ਦੋ ਲਿਸ਼ਕਦੇ ਸੰਗਲ ਫੜੇ ਹੋਏ ਸਨ, ਜਿਹੜੇ ਉਹ 'ਸ਼ੂੰ ਸ਼ੂੰ' ਕਰਦਿਆਂ, ਕਦੇ ਕਦੇ ਆਪਣੇ ਸਿਰ ਉਤੋਂ ਦੀ ਘੁੰਮਾਉਂਦਾ ਸੀ । ਬੜਾ ਅਜੀਬ ਲਗਦਾ ਸੀ ।

ਚੇਲੇ ਦੇ ਸਾਹਮਣੇ, ਵਿਹੜੇ ਵਿਚ ਕੋਈ ਸੌ ਡੇਢ ਸੌ ਬੰਦੇ ਭੁੰਜੇ ਬੈਠੇ ਹੋਏ ਸਨ । ਸਾਰੇ ਬੜੇ ਧਿਆਨ ਨਾਲ ਚੇਲੇ ਵਲ ਝਾਕ ਰਹੇ ਸਨ । ਉਨ੍ਹਾਂ ਦੇ ਚਿਹਰਿਆ ਉਤੇ ਜਿਵੇਂ ਇਕ ਸਹਿਮ ਜਿਹਾ ਛਾਇਆ ਹੋਇਆ ਸੀ । ਚੇਲੇ ਦੇ ਦੋਹੀਂ ਪਾਸੀਂ ਲਿਸ਼ਕਦੇ ਚਿਮਟੇ ਫੜੀਂ, ਉਸ ਵਰਗੇ ਦੋ ਬੰਦੇ ਹੋਰ ਬੈਠੇ ਸਨ। ਜਦੋਂ ਚੇਲਾ ਬੋਲਦਾ ਸੀ ਤਾਂ ਉਹਦੀ ਅਧੂਰੀ ਗੱਲ ਨੂੰ ਉਹਦੇ ਪਾਸੀਂ ਬੈਠੇ ਇਹ ਚਾਟੜੇ, 'ਪੁਛ' ਲੈਣ ਵਾਲੇ ਨੂੰ ਉਚੀ, ਰੋਅਬ-ਦਾਅਬ ਨਾਲ ਸਮਝਾਉਂਦੇ ਸਨ ।

ਮੈਂ ਤੇ ਘੁੱਦੂ ਚੁੱਪ ਕਰਕੇ ਇਕ ਖੂੰਜੇ ਜਾ ਬੈਠੇ । ਰੱਬ-ਸੱਬਬੀ ਸਾਡੇ ਕੋਲ ਹੀ, ਸਾਡੇ ਪਿੰਡ ਦਾ ਇਕ ਬੁੱਢਾ, ਚਿਤ੍ਰੂ ਚੀੜਾ. ਬੈਠਾ ਸੀ । ਮੈਂ ਘੁੱਦੂ ਨੂੰ ਸੈਨਤ ਕੀਤੀ ਤਾਂ ਉਹਨੇ ਮੈਨੂੰ ਹੱਥ ਮਾਰ ਕੇ ਸਮਝਾਇਆ ਕਿ ਚਿੱਤ੍ਰੂ ਨੂੰ ਘੱਟ ਦਿਸਦਾ ਸੀ ਤੇ ਉਹਨੇ ਸਾਨੂੰ ਪਛਾਣਿਆ ਹੀ ਨਹੀਂ ਸੀ । ਇਸ ਕਰਕੇ ਅਸੀਂ ਨਿਸ਼ਚਿੰਤ ਹੋ ਕੇ ਬੈਠ ਗਏ । ਫੇਰ ਕਿੰਨਾ ਚਿਰ ਅਸੀਂ ਲੋਕਾਂ ਤੇ ਚੇਲੇ ਦੇ ਸੁਆਲ-ਜੁਆਬ ਸੁਣਦੇ ਰਹੇ । ਘੁੱਦੂ ਚੇਲੇ ਦੀਆਂ ਊਟ-ਪਟਾਂਗ ਗੱਲਾਂ ਸੁਣ ਕੇ ਮੁਸਕੜੀਏਂ ਹਸਦਾ ਰਿਹਾ

ਅਖੀਰ ਸਾਡੀ ਵੀ ਵਾਰੀ ਆ ਗਈ । ਚੇਲੇ ਦੇ ਦੋਹੀਂ ਪਾਸੇ ਬੈਠੇ ਉਹ ਬੰਦੇ, ਕਿੰਨੇ ਚਿਰ ਤੋਂ ਤਾੜ-ਤਾੜ ਕੇ ਸਾਡੇ ਵਲ ਵੇਖਦੇ ਰਹੇ ਸਨ । ਇਸ ਨਾਲ ਕਈ ਬੰਦਿਆਂ ਦਾ ਧਿਆਨ ਵੀ ਸਾਡੇ ਵਲ ਹੋ ਗਿਆ ਸੀ । ਪਰ ਘੁੱਦੂ ਨੂੰ ਜਿਵੇਂ ਕਿਸੇ ਦੀ ਕੋਈ ਪਰਵਾਹ ਹੀ ਨਹੀਂ ਸੀ । ਉਹ ਓਵੇਂ ਮੁਸਕ-ਰਾਈ ਜਾ ਰਿਹਾ ਸੀ ।

"ਓਹ ਮੁੰਡਾ ਖੜਾ ਹੋ ਜਾਏ ਜਿਹੜਾ ਖੂੰਜੇ ਵਿਚ, ਕਣ ਲਈ ਬੈਠੇ" ! ਚੇਲੇ ਨੇ ਓਵੇਂ ਗੇੜੇ ਨਾਲ ਸਿਰ ਮਾਰਦਿਆਂ ਕਿਹਾ ।

ਘੁੱਦੂ ਉਠ ਕੇ ਖੜਾ ਹੋ ਗਿਆ ਤੇ ਉਹਨੇ ਦੋਏਂ ਹੱਥ ਇਉਂ ਜੋੜ ਲਏ ਜਿਵੇਂ ਗੁਰਦੁਅਰੇ ਅਰਦਾਸੇ ਵੇਲੇ ਖੜਾ ਹੋਵੇ । ਪਰ ਉਹਦੀ ਹਾਸੀ ਅਜੇ ਵੀ ਨਿਕਲ ਰਹੀ ਸੀ । ਸਾਰੇ ਲੋਕਾਂ ਨੇ ਇਕ ਵਾਰੀ ਕੁਝ ਹੈਰਾਨੀ ਨਾਲ ਓਧਰ ਵੇਖਿਆ ਤੇ ਫੇਰ ਚੇਲੇ ਵਲ ਝਾਕਣ ਲੱਗ ਪਏ । ਚੇਲਾ ਓਵੇਂ ਹੀ ਸਿਰ ਮਾਰੀ ਜਾ ਰਿਹਾ ਸੀ ।

"ਹਾਂ ਬਈ ਕਾਕਿਆ, ਤੇਰੀ ਮਾਂ ਹੁਣ ਅੱਗੇ ਨਾਲੋਂ ਤਾਂ ਰਾਜੀ ਐ, ਫੇਰ ਹੁਣ ਤੂੰ ਏਥੇ ਕੀ ਲੈਣ ਆਇਐਂ ?" ਚੇਲੇ ਨੇ ਰਤਾ ਖਰ੍ਹਵੀਂ ਆਵਾਜ਼ ਵਿਚ ਘੁੱਦੂ ਨੂੰ ਕਿਹਾ ।

ਘੁੱਦੂ ਨੇ ਪਹਿਲਾਂ ਤਾਂ ਚੇਲੇ ਵਲ ਹੈਰਾਨੀ ਨਾਲ ਵੇਖਿਆ, ਪਰ ਫੇਰ ਬੜੀ ਧੀਮੀ, ਵਿਅੰਗਮਈ ਆਵਾਜ ਨਾਲ ਉਤਰ ਦਿਤਾ, "ਜੀ ਮੇਰੀ ਮਾਂ ਤਾਂ ਕਦੇ ਬਮਾਰ ਹੋਈ ਹੀ ਨ੍ਹੀਂ ਸਾਡੀ ਤਾਂ ਜੀ ਕੱਟੀ ਬਮਾਰ ਐ ।"

ਲੋਕਾਂ ਨੇ ਘੂਰ ਕੇ ਘੁੱਦੂ ਵਲ ਵੇਖਿਆ । ਚੇਲੇ ਨੇ ਵੀ ਆਪਣੀ ਜੱਤ ਪਿਛਾਂਹ ਛੰਡ ਕੇ, ਲਾਲ-ਲਾਲ ਡੇਲੇ ਕਢਦਿਆਂ ਇਕ ਵਾਰੀ, ਕਹਿਰੀ ਨਜਰਾਂ ਨਾਲ ਘੁੱਦੂ ਵਲ ਤੱਕਿਆ, ਤੇ ਮੁੜ ਪਹਿਲਾਂ ਨਾਲੋਂ ਵੀ ਤੇਜੀ ਨਾਲ ਸਿਰ ਮਾਰਨ ਲੱਗ ਪਿਆ । ਪਲ ਦਾ ਪਲ ਚਾਰੇ-ਪਾਸੇ ਚੁੱਪ ਚਾਂ ਛਾ ਗਈ । ਸਿਰਫ



ਚੇਲੇ ਦੀ 'ਸ਼ੂੰ ਸ਼ੂੰ' ਹੀ ਸੁਣਾਈ ਦਿੰਦੀ ਰਹੀ । ਪਰ ਘੁੱਦੂ ਦੇ ਚਿਹਰੇ ਉਤੇ ਭੋਰਾ ਵੀ ਡਰ-ਭੈ ਨਹੀਂ ਸੀ । ਉਹ ਸਤਨਾਜੇ ਵਾਲੀ ਪੋਟਲੀ ਦੋਹਾਂ ਹੱਥਾਂ ਵਿਚ ਫੜੀ ਮੌਜ ਨਾਲ ਖੜੋਤਾ ਸੀ

"ਕੀ ਹੋਇਐ ਉਇ ਥੋਡੀ ਕੱਟੀ ਨੂੰ" ? ਚੇਲੇ ਦੇ ਸੱਜੇ ਪਾਸੇ ਬੈਠੇ, ਚਿਮਟੇ ਵਾਲੇ ਚਾਟੜੇ ਨੇ ਹਿਰਖ ਨਾਲ ਘੁੱਦੂ ਤੋਂ ਪੁਛਿਆ, "ਤੈਨੂੰ ਕੀਹਨੇ ਭੇਜਿਐ ?"

ਘੁੱਦੂ ਨੇ ਬੜੇ ਠਰ੍ਹਮੇ ਨਾਲ ਜੁਆਬ ਦਿਤਾ, "ਤੁਸੀਂ ਬਾਬਿਓ ਆਪ ਜਾਣੀ ਜਾਣ ਓ ! ਇਹ ਤਾਂ ਥੋਨੂੰ ਪਤਾ ਈ ਹੋਊਗਾ ਕਿ ਮੈਨੂੰ ਕੀਹਨੇ ਭੇਜਿਐ । ਬਾਕੀ ਕੱਟੀ ਨੂੰ ਕੀ ਹੁੰਦੇ ਜੀ ? ਨਾਲੇ ਤਾਂ ਜੀ ਉਹ ਮੋਕ ਮਾਰਦੀ ਐ, ਨਾਲੇ ਮੈਸ ਹੇਠ੍ਹਾਂ ਨੀ ਪੈਂਦੀ ਜੀ ! ਤੇ ਕੱਟੀ ਬਿਨਾਂ ਮੈਸ ਮਿਲਦੀ ਨ੍ਹੀਂ ਜੀ "

"ਜਾਹ, ਚੁਰਸਤੇ 'ਚੋਂ ਰੇਤੇ ਦੀ ਚੂੰਢੀ ਲੈ ਕੇ ਲੱਸੀ 'ਚ ਘੋਲ-ਲੀਂ ਤੇ ਕੱਟੀ ਨੂੰ ਦੇ ਦਈਂ ਬਾਬੇ ਮਿਹਰ ਕਰਨਗੇ" । ਚੇਲੇ ਦੇ ਦੂਜੇ ਚਾਟੜੇ ਨੇ ਖਿਝ ਕੇ ਘੁੱਦੂ ਨੂੰ ਕਿਹਾ, ਐਥੇ ਡਰਨੇ ਆਂਗੂ ਖੜੈਂ ਤੈਨੂੰ ਸੂਹ ਨ੍ਹੀਂ ਕੋਈ ? ਪਹਿਲਾਂ ਕਣ ਤਾਂ ਬਾਬਿਆਂ ਦੇ ਚਰਨਾਂ 'ਚ ਲਿਆ ਕੇ ਰਖ । ਆ ਜਾਂਦੈ ਐ ਘਰੋਂ ਉਠ ਕੇ ਪੁੱਛਾਂ ਲੈਣ ।"

ਘੁੱਦੂ ਵਿੰਗਾ ਜਿਹਾ ਤੁਰਦਾ, ਬੰਦਿਆਂ ਵਿਚੋਂ ਲੰਘ ਕੇ ਅਗਾਂਹ ਗਿਆ ਤਾਂ ਸਭ ਲੋਕ ਅੱਖਾਂ ਪਾੜ ਪਾੜ ਉਸੇ ਵਲ ਵਿਹੰਦੇ ਰਹੇ । ਉਹਨੇ ਚੇਲੇ ਸਾਹਮਣੇ ਲੱਗੇ ਦਾਣਿਆਂ ਦੇ ਢੇਰ ਵਿਚ, ਆਪਣੀ ਸਤਨਾਜੇ ਵਾਲੀ ਪੋਟਲੀ ਰੱਖ ਦਿਤੀ । ਖਿੰਦ ਕੁ ਉਥੇ ਖੜੋਤਾ ਰਿਹਾ, ਤੇ ਫੇਰ ਮੁੜ ਮੇਰੇ ਕੋਲ ਹੀ, ਆਪਣੀ ਥਾਂ ਆ ਗਿਆ ।

"ਜਾਹ ਹੁਣ ਦਫਾ ਹੋ ਜਾ ।" ਪਹਿਲੇ ਚਾਟੜੇ ਨੇ ਘੁੱਦੂ ਨੂੰ ਫੇਰ ਕਿਹਾ ।

ਘੁੱਦੂ ਹੁਣ ਆਪਣੇ ਅਸਲੀ ਰੂਪ 'ਚ ਆ ਗਿਆ ਸੀ । ਉਹਨੇ ਧੌਣ ਸਿਧੀ ਕਰਕੇ ਕਿਹਾ, "ਸਾਡੀ ਕੋਈ ਕੱਟੀ-ਕੁੱਟੀ ਬਮਾਰ ਨੀਂ ।"

"ਹੋਰ ਤੇਰਾ ਪਿਓ ਬਮਾਰ ਐ ?" ਚਾਟੜੇ ਨੇ ਹਿਰਖ ਕੇ ਕਿਹਾ ।

"ਪਿਓ ਤਾਂ ਮੇਰਾ ਘੋੜੇ ਵਰਗਾ । ਅਜੇ ਰਾਤ ਸੱਤ ਘੁਮਾਂ ਨੂੰ ਕੱਲਾ ਪਾਣੀ ਲਾ ਕੇ ਆਇਐ ਜੀ" ।

"ਫੇਰ ਤੂੰ ਏਥੇ ਧੱਕੇ ਖਾਨ ਆਇਐ" ?

"ਇਹੋ ਸਮਝ ਲਉ ਜੀ" । ਘੁੱਦੂ ਨੇ ਮੁਸਕਰਾ ਕੇ ਕਿਹਾ "ਪਰ ਅਸਲ 'ਚ ਸਾਡੇ ਘਰੇ ਇਕ ਬਿੱਲੀ ਰਹਿੰਦੀ ਐ । ਉਹ ਚੂਹਿਆਂ ਦੀ ਥਾਂ ਕੱਟਿਆਂ ਦੀ ਪੂਛ ਖਾ ਜਾਂਦੀ ਐ । ਮੈਂ ਤਾਂ ਬਾਬਿਆਂ ਤੋਂ ਉਹਦਾ ਕੋਈ ਉਪਾ ਪੁੱਛਣ ਆਇਆ ਸੀ ਜੀ" ।

"ਓਇ ਛੋਕਰਿਆ" ! ਚੇਲੇ ਨੇ ਲਾਲ-ਸੂਹੀਆਂ ਅੱਖਾਂ ਅੱਡ ਕੇ ਜੋਰ ਜੋਰ ਦੀ ਸਿਰ ਮਾਰਦਿਆਂ, ਘੁੱਦੂ ਵਲ ਤਕ ਕੇ ਕਿਹਾ, "ਤੈਨੂੰ ਆਪਣੀ ਜਾਨ ਲੋੜੀਂਦੀ ਐ ਕਿ ਨਹੀਂ" ?

"ਜਾਨ ਤਾਂ ਬਾਬਿਓ ਹਰੇਕ ਨੂੰ ਪਿਆਰੀ ਹੁੰਦੀ ਐ । ਪਰ ਜਿਹੜੇ ਬਾਬਿਆਂ ਤੋਂ ਸਾਡੀ ਬਮਾਰੀ ਨ੍ਹੀਂ ਬੁੱਝੀ ਗਈ ਉਹ ਮੇਰੀ ਜਾਨ ਨੂੰ ਕੀ ਦੰਦੀ ਵੱਢ ਖਾਣਗੇ" ? ਘੁੱਦੂ ਨੇ ਪਹਿਲਾਂ ਵਾਂਗ ਹੀ ਧੀਮੀ ਪਰ ਵਿਅੰਗਮਈ ਵਾਜ ਨਾਲ ਕਿਹਾ ।

ਚੇਲਾ ਤੇ ਉਹਦੇ ਚਾਟੜੇ ਤੇ ਕਈ ਹੋਰ ਬੰਦੇ ਸਾਡੇ ਵਲ ਇਉਂ ਝਾਕਣ ਲਗ ਪਏ ਜਿਵੇਂ ਉਹ ਸਾਨੂੰ ਹੁਣ ਫੜ ਕੇ ਸੱਚੀਂ ਹੀ ਮਾਰ ਦੇਣਗੇ । ਮੈਂ ਤਾਂ ਕੁਝ ਡਰ ਵੀ ਗਿਆ । ਇਹੋ ਸੋਚ ਕੇ ਮੈਂ ਘੁੱਦੂ ਦੀ ਪਿੰਜਣੀ ਤੇ ਚੂੰਢੀ ਵੱਢੀ । ਘੁੱਦੂ ਨੇ ਮੈਨੂੰ ਮੋਕਾ ਤਾੜਣ ਦਾ ਇਸ਼ਾਰਾ ਕਰ ਦਿਤਾ ।

"ਬੰਮ-ਭੋਲੋ ਨਾਥ ! " ਚੇਲੇ ਨੇ ਇਕ ਕਿਲਕਾਰੀ ਮਾਰੀ ਤੇ ਫੇਰ ਉਹ ਇੰਜ ਊਲ-ਜਲੂਲ ਬੋਲਣ ਲਗ ਪਿਆ ਜਿਵੇਂ ਉਹ ਘੁੱਦੂ ਦੀ ਗੱਲ ਹੀ ਭੁਲ ਗਿਆ ਹੋਵੇ ।

"ਔਹ ਸੰਧਵਾਂ ਵਾਲਾ ਜਿਹੜਾ ਬੈਠਾ, ਉਹਨਾਂ ਦੇ ਵਿਹੜੇ ਵਿਚ ਇਕ ਕਿੱਕਰ ਹੁੰਦੀ ਸੀ । ਇਹ ਭਕਾਈ ਮਾਰਦੇ ਬਈ ਜੀ ਸਾਡੇ ਤਾਂ ਕਿੱਕਰ ਹੈ ਈ ਕੋਈ ਨ੍ਹੀਂ ! ਪਰ ਇਹਨੂੰ ਇਹ ਨ੍ਹੀਂ ਪਤਾ ਕਿ ਕਿੱਕਰਾਂ ਉਥੇ ਤਿੰਨ ਹੁੰਦੀਆਂ ਸੀ-ਪਰ ਜਦੋਂ ਇਹ ਅਜੇ ਜੰਮਿਆ ਨਹੀਂ ਸੀ, ਉਦੋਂ ਇਹਦੇ ਤਾਏ ਨੇ ਵੱਢ ਦਿਤੀਆਂ ਸੀ । ਮਗਰੋਂ ਇਹਦਾ ਤਾਇਆ ਵੀ ਉਹਨਾਂ ਕਿੱਕਰਾਂ ਤੇ ਰਹਿੰਦੇ ਪਰੇਤ ਨੇ ਮਾਰਿਆ ਸੀ । ਹੁਣ ਉਹੋ ਪਰੇਤ ਇਹਨਾਂ ਦੇ ਮਗਰ ਪਿਐ ਵਿਐ ..।"

"ਤੇ ਅਹੁ ਜਿਹੜਾ ਮੂੰਡੇ .. ਤੇ ਚੇਲੇ ਨੂੰ ਜਿਵੇਂ ਘੁੱਦੂ ਦਾ ਖਿਆਲ ਆ ਗਿਆ । ਉਹ ਦੂਜੀ ਕਿਲਕਾਰੀ ਮਾਰ ਕੇ ਬੋਲਿਆ, "ਤੂੰ ਬਾਬਿਆਂ ਦੇ ਕਹਿਰ ਤੋਂ ਹੁਣ ਨਹੀਂ ਬਚ ਸਕਦਾ ! .. ਜਾਹ ! ਜਾਂਦਾ ਹੀ ਭਸਮ ਹੋ ਜਾਏਂਗਾ !"

ਉਸ ਵੇਲੇ ਕਈ ਬੰਦੇ ਉਠ ਕੇ ਖੜੇ ਹੋ ਗਏ । ਉਨ੍ਹਾਂ ਵਿਚੋਂ ਇਕ ਵੱਡੀ ਉਮਰ ਦੇ ਬਾਬੇ ਨੇ ਚੇਲੇ ਅੱਗੇ ਹੱਥ ਬੰਨ

ਕੇ ਲਿਲ੍ਹਕੜੀ, ਕਵੀ "ਨਾ ਬਾਬਿਓ, ਇਹ ਤਾਂ ਮੂਰਖ ਐ, ਤੁਸੀਂ ਤਾਂ ਰਹਿਮ ਕਰੋ !"

ਚੇਲੇ ਨੇ ਉਸ ਬਿਰਧ ਵਲ ਤਕ ਕੇ ਕਿਹਾ, 'ਚੰਗਾ ਤੇਰੇ ਆਖੇ ਤਰਸ ਆ ਗਿਆ...ਨਹੀਂ ਤਾਂ ਅਜ... ਬਸ 'ਸ਼ੂ-ਸ਼ੂ-ਸ਼ੂ..."

ਪਰ ਉਹਦੇ ਮੂੰਹ ਵਿਚੋਂ ਗਲ ਨਿਕਲੀ ਨਹੀਂ ਸੀ ਕਿ ਘੁੱਦੂ ਵੀ ਹਿਰਖ ਨਾਲ ਬੋਲਿਆ, "ਨਹੀਂ ਤਾਂ ਮੇਰਾ ਕੀ ਮੋਘਾ ਪਟਾ ਦਿੰਦੇ ਤੁਸੀਂ ? ਅਸੀਂ ਆਪ ਵੀਹ ਭੂਤ-ਪਰੇਤ ਕੱਢੇ ਐ ਲੋਕਾਂ ਦੇ ਤੁਸੀਂ ਸਾਨੂੰ ਕੀ ਸਮਝਦੇ ਓ ?... ਜੇ ਬਹੁਤੀ ਆਕੜ ਐ ਤਾਂ ਚਲ ਇਹੋ ਦੱਸ ਕੇ ਵਖਾਓ ਬਈ ਮੇਰੇ ਨਾਲ ਦਾ ਮੁੰਡਾ ਖੇਮਾ ਕਾਹਦੇ ਉੱਤੋਂ ਦੀ ਕਣ ਛੁਹਾ ਕੇ ਲਿਆਇਐ ?"

ਸਾਰੇ ਲੋਕ ਘੁਸਰ-ਮੁਸਰ ਕਰਨ ਲਗ ਪਏ ਤੇ ਬਹੁਤੇ ਸਾਡੇ ਵਲ ਇਉਂ ਝਾਕਣ ਲਗ ਪਏ ਜਿਵੇਂ ਸਾਨੂੰ ਖਾ ਜਾਣਗੇ ਚੇਲੇ ਦੇ ਦੋਵੇਂ ਚਾਟੜੇ ਕਦੇ ਕਹਿਰੀ ਨਜ਼ਰਾਂ ਨਾਲ ਸਾਡੇ ਵਲ ਝਾਕਦੇ ਤੇ ਕਦੇ ਚੁੱਪ ਕਰਕੇ, ਜ਼ੋਰ ਜ਼ੋਰ ਦੀ ਸਿਰ ਮਾਰ ਰਹੇ ਚੇਲੇ ਵਲ ਭੈ ਭੀਤ ਅੱਖਾਂ ਨਾਲ ਵੇਖਦੇ ਸਨ; ਪਰ ਉਨ੍ਹਾਂ ਦੀ ਬੋਲਣ ਦੀ ਹਿੰਮਤ ਨਹੀਂ ਸੀ ਪੈਂਦੀ ।

"ਤੂੰ ਬਾਬਿਆਂ ਦਾ ਇਮਤਿਹਾਨ ਲੈਣ ਆਇਐਂ ?" ਚੇਲੇ ਨੇ ਮੁੜ ਕਿਲਕਾਰੀ ਮਾਰੀ ਤੇ ਹੱਥ ਵਿਚ ਫੜੇ ਸੰਗਲ ਸਾਰੇ ਜ਼ੋਰ ਨਾਲ ਆਪਣੀ ਪਿੱਠ ਤੇ ਮਾਰ ਲਏ । ਫੇਰ ਉਤਾਂਹ ਮੂੰਹ ਕਰਕੇ ਭਿਆਨਕ ਅੱਖਾਂ ਨਾਲ ਅਸਮਾਨ ਵੱਲ ਤਕਿਆ ਤੇ ਉਸੇ ਤਰਾਂ ਉਚੀ ਅਵਾਜ 'ਚ ਕਿਹਾ "ਜਾਹ, ਤੇਰਾ ਅੱਗੇ ਕੋਈ ਵਾਧਾ ਨ੍ਹੀਂ ਹੋਣਾ ।"

"ਮੈਂ ਤਾਂ ਇਹ ਪੁੱਛਿਆ ਸੀ ਬਈ ਮੇਰੇ ਨਾਲ ਦਾ ਕਾਹਦੇ ਉਤੋਂ ਦੀ ਕਣ ਛੁਹਾ ਕੇ ਲਿਆਈਐ, ਬਾਬਿਓ ?" ਵਿਅੰਗ ਨਾਲ ਘੁੱਦੂ ਨੇ ਫਿਰ ਕਿਹਾ ।

"ਤੇਰੇ ਪਿਓ ਦੇ ਸਿਰ ਉੱਤੋਂ ਦੀ !" ਚੇਲੇ ਨੇ ਖਿਝ ਕੇ ਇਕ ਹੋਰ ਕਿਲਕਾਰੀ ਮਾਰੀ, "ਇਹ ਗਊ ਉਤੋ ਦੀ ਛੁਹਾ ਕੇ ਲਿਆਇਐ..."

"ਨਹੀਂ ਬਾਬਿਓ, ਇਹ ਤਾਂ ਡੇਰੇ ਵਾਲੇ ਲੰਡੇ ਕੁੱਤੇ ਉਤੋਂ ਦੀ ਛੁਹਾ ਕੇ ਲਿਆਇਐ !" ਘੁੱਦੂ ਨੇ ਉੱਚੀ ਠਹਾਕਾ ਮਾਰਦਿਆਂ ਕਿਹਾ, ਤੇ ਮੈਨੂੰ ਪੈਰ ਮਾਰ ਕੇ ਭਜਣ ਲਈ ਤਿਆਰ ਕਰ ਦਿਤਾ ।

ਹੁਣ ਲੋਕ ਵੀ ਜਿਵੇਂ ਸਾਡੇ ਉਤੇ ਹਿਰਖ ਗਏ ਸਨ । ਚੇਲੇ ਦੇ ਸੱਜੇ ਹੱਥ ਬੈਠੇ ਚਾਟੜਾ ਵੀ ਆਪਣਾ ਚਿਮਟਾ ਲੈ ਕੇ ਉਠ ਖਲੋਤਾ । ਅਸੀਂ ਦੋਵੇ ਪਿਛਾਂਹ ਭਉਂ ਕੇ ਖਿਸਕ ਪਏ । ਉਥੇ ਬੈਠੇ ਲੋਕਾਂ ਵਿਚੋਂ ਕੁਝ ਤਾਂ ਸਾਡੇ ਵਲ ਹਿਰਖ ਕੇ ਝਾਕ ਰਹੇ ਸਨ ਪਰ ਬਾਕੀ ਸਭ ਹੈਰਾਨੀ ਨਾਲ ਤੱਕ ਰਹੇ ਸਨ । ਚਾਟੜੇ ਨੇ ਸਾਨੂੰ ਮੁੜਦਿਆਂ ਵੇਖ ਕੇ ਉਚੀ ਲਲਕਾਰਾ ਮਾਰਿਆ ਤੇ ਫੇਰ ਆਪਣਾ ਚਿਮਟਾ ਸਾਡੇ ਵਲ ਵਗਾਹ ਕੇ ਮਾਰਦਿਆਂ ਕਿਹਾ, "ਜਾਓ ਥੋਡਾ ਕੱਖ ਨਹੀਂ ਰਹਿਣਾ ! ਦੁਸ਼ਟੋ । ਤੁਸੀਂ ਅੱਜ ਬਾਬਿਆਂ ਦੀ ਸਮਾਧੀ ਭੰਗ ਕੀਤੀ ਐ ।

ਚਿਮਟਾ ਸਡੇ ਕੋਲੋਂ ਦਸ ਕੁ ਕਦਮਾਂ ਦੀ ਵਿੱਥ ਤੇ ਡਿਗ ਪਿਆ ਸੀ । ਘੁੱਦੂ ਨੇ ਪਿਛਾਂਹ ਮੁੜ ਕੇ ਉਹ ਚੁੱਕ ਲਿਆਂਦਾ ਤੇ ਉਹਨੂੰ ਬੇਤਾਲ ਜਿਹਾ ਵਜਾਉਂਦਿਆਂ ਮੈਨੂੰ ਸ਼ੂਟ ਵਟਣ ਦੀ ਸੈਨਤ ਕਰਕੇ ਬੋਲਿਆ, ਆ ਜਾ, ਭੱਜਿਆ, ਇਹ ਗੁਰਦੁਆਰੇ ਵਾਲੇ ਭਾਈ ਜੀ ਨੂੰ ਦਿਆਂਗਾ । ਜਾਂ ਮੰਡੀ ਵੇਚ ਕੇ ਰਿਉੜੀਆਂ-ਪਤਾਸੇ ਖਾਵਾਂਗੇ ! ਆਪਣੇ ਤਾਂ ਕੰਮ ਈ ਬੜਾ ਸੂਤ ਆਇਐ ।"

ਤੇ ਅਸੀਂ ਜਿਉਂ ਸ਼ੂਟ ਵੱਟੀ, ਬਾਹਰ ਖੇਤਾਂ ਵਿਚ ਆ ਵੜੇ । ਕੁਝ ਬੰਦੇ ਸਾਡੇ ਮਗਰ ਵੀ ਭੱਜੇ, ਪਰ ਅਸੀਂ ਫੜਾਈ ਨਹੀਂ ਦਿੱਤੀ ।

ਉਹ ਚਿਮਟਾ ਕਾਕਿਓ, ਨਿਸ਼ਾਨੀ ਵਜੋਂ ਅਜੇ ਵੀ ਘੁੱਦੂ ਕੋਲ ਸਾਂਭਿਆ ਹੋਇਐ । ਤੁਸੀਂ ਕਦੇ ਆਓਗੇ ਤਾਂ ਤੁਹਾਨੂੰ ਵਿਖਾਵਾਂਗੇ ।

ਚੰਗਾ, ਏਨੀ ਮੇਰੀ ਬਾਤ, ਉਤੋਂ ਪੈ ਗਈ ਰਾਤ । ✶

---

## ਸਹਾਇਤਾ

1) ਮੁਕੰਦ ਸਿੰਘ ਫੱਤਾ ਬਾਲੂ ਵਲੋਂ ਦੋਹਵਾਂ ਸੁਸਾਇਟੀਆਂ ਦੇ ਇਕੱਠੇ ਹੋਣ ਦੀ ਖੁਸ਼ੀ ਵਿਚ 20-00 ਰੁਪੈ
2) ਚੌਧਰੀ ਪਵਨ ਕੁਮਾਰ ਰੱਤੋਂ (ਰੋਪੜ) ਵਲੋਂ 20-00 ਰੁਪੈ
3) ਫਗਵਾੜਾ ਇਕਾਈ ਵਲੋਂ ਸੁਸਾਇਟੀ ਵਿਚ ਏਕਤਾ ਦੀ ਖੁਸ਼ੀ ਵਿਚ 200-00 ਰੁਪੈ
4) ਗੁਰਨਾਮ ਸਿੰਘ ਨੇ ਜੋਤੀ ਪ੍ਰਿੰਟਿੰਗ ਇੰਕਸ ਫੈਕਟਰੀ ਲਾਉਣ ਦੀ ਖੁਸ਼ੀ ਵਿਚ 200-00 ਰੁਪੈ

### ਲਾਈਫ ਮੈਂਬਰਸ਼ਿਪ

ਗੁਰਨਾਮ ਸਿੰਘ 200-00 ਰੁਪੇ



ਕੇਸ ਰਿਪੋਰਟ :

# ਸਿਰ ਵਿਚ ਮੇਖਾਂ ਤੇ ਸੰਧੂਰ ਡਿੱਗਣ ਦਾ ਕੇਸ

-ਡਾ: ਸੁਖਦੇਵ

ਤਰਕਸ਼ੀਲ ਸੁਸਾਇਟੀ ਦੀ ਫਗਵਾੜਾ ਇਕਾਈ ਦਾ ਮੈਂਬਰ ਮਾਸਟਰ ਸੁਖਦੇਵ ਮਾਹੀ ਫਗਵਾੜਾ ਕਚਹਿਰੀਆਂ 'ਚ ਕੰਮ ਕਰਦੇ ਵਸੀਕਾ ਨਵੀਸ ਸਤ ਨਰੈਣ ਨੂੰ ਮੇਰੇ ਕੋਲ ਲੈਕੇ ਆਇਆ ਤੇ ਕਿਹਾ ਕਿ ਹੁਣੇ ਹੀ ਅਸੀ ਪਿੰਡ ਵਿੱਚ ਕੇਸ ਦੇਖਣ ਜਾਣਾ ਹੈ । ਪੁਛਣ ਤੇ ਸੰਖੇਪ ਜਿਹੀ ਜਾਣਕਾਰੀ ਦਿੰਦਿਆਂ ਸੱਤ ਨਰਾਇਣ ਨੇ ਦੱਸਿਆ ਕਿ "ਮੇਰੇ ਗੁਆਂਢੀਆਂ ਦੇ ਘਰ ਪਿਛਲੇ 7-8 ਮਹਿਨੇ ਤੋਂ ਇੱਕ ਸਾਲ ਦੇ ਬੱਚੇ ਉਤੇ ਮੇਖਾਂ ਤੇ ਸੰਧੂਰ ਡਿਗਦੇ ਹਨ ਘਰ ਵਾਲਿਆਂ ਨੂੰ ਵਹਿਮ ਹੈ ਕਿ ਇਹ ਸਾਰਾ "ਜਾਦੂ" ਉਹਨਾਂ ਦੇ ਹੀ ਇੱਕ ਹੋਰ ਗੁਆਂਢੀ ਵਲੋਂ ਕੀਤਾ ਹੋਇਆ ਹੈ ਸਿੱਟੇ ਵਜੋਂ ਦੋਨ੍ਹਾਂ ਘਰਾਂ'ਚ ਰੋਜ ਰਾਤ ਨੂੰ ਤੂੰ-ਤੂੰਮੈਂ-ਮੈਂ ਹੁੰਦੀ ਰਹਿੰਦੀ ਹੈ ਕੱਲ ਰਾਤ ਇਹ ਝਗੜਾ ਵਧਕੇ ਡਾਂਗ ਸੋਟਾ ਖੜਕਾਉਣ ਤੱਕ ਪਹੁੰਚ ਗਿਆ । ਦੋਨ੍ਹਾਂ ਘਰਾਂ ਦੇ ਮੈਬਰਾਂ ਦੇ ਮਮੂਲੀ ਸੱਟਾਂ ਲੱਗੀਆਂ ਹਨ ਮੈਨੂੰ ਸੁਸਾਇਟੀ ਬਾਰੇ ਪਤਾ ਲੱਗਾ ਤੇ ਮੈਂ ਮਾਸਟਰ ਸੁਖਦੇਵ ਹੁਰਾਂ ਨੂੰ ਮਿਲਿਆਂ ਸੋ ਜੇਕਰ ਇਹ ਘਟਨਾਵਾਂ ਤੁਸੀਂ ਬੰਦ ਕਰ ਦੇਵੋ ਤਾਂ ਸਾਡੀ ਰੋਜ ਦੀ ਪਰੇਸ਼ਾਨੀ ਹੱਟ ਜਾਵੇਗੀ ।" ਕਿਉਂਕਿ ਮਾਸਟਰ ਸੁਖਦੇਵ ਮਾਹੀ ਕੇਸ ਤੇ ਜਾਣ ਦੀ ਤਿਆਰੀ ਕਰਕੇ ਆਇਆ ਸੀ ਸੋ ਮੈਂ ਉਸੇ ਵਕਤ ਕਲੀਨਕ ਨੂੰ ਤਾਲਾ ਮਾਰਿਆ ਤੇ ਅਸੀਂ 15 ਕੁ ਮਿੰਟ 'ਚ ਵਿਰਕ ਪਹੁੰਚ ਗਏ ।

ਸਬੰਧਿਤ ਘਰ ਪਹੁੰਚਣ ਤੋਂ ਪਹਿਲਾਂ ਅਸੀਂ ਸੱਤ ਨਰਾਇਣ ਦੇ ਘਰ ਬੈਠ ਕੇ ਉਸ ਰਾਹੀਂ ਸਬੰਧਿਤ ਘਰ ਦੀ ਮੁੱਖੀ ਸ੍ਰੀਮਤੀ ਬੰਤੀ ਨੂੰ ਬੁਲਾਇਆ ਅਤੇ ਉਸ ਵਲੋਂ ਸਾਨੂੰ ਪੜਤਾਲ ਸਬੰਧੀ ਪੂਰਨ ਸਹਿਯੋਗ ਦੇਣ ਦਾ ਵਾਅਦਾ ਕਰਨ ਤੋਂ ਬਾਦ ਅਸੀਂ ਸਬੰਧਤ ਘਰ ਦੇ ਸਾਰੇ ਮੈਂਬਰਾਂ ਨੂੰ ਇੱਕ ਪਾਸੇ ਬਿਠਾ ਕੇ ਇੱਕ ਵਖਰੇ ਕਮਰੇ 'ਚ ਆਪ ਬਹਿ ਕਿ ਪੜਤਾਲ ਅਰੰਭ ਕੀਤੀ ਸਭ ਤੋਂ ਪਹਿਲਾਂ ਘਰ ਦੀ ਮੁੱਖੀ ਸ੍ਰੀਮਤੀ ਬੰਤੀ ਨੂੰ ਬੁਲਾਇਆ ਜਿਸਨੇ ਸਾਨੂੰ ਜਾਣਕਾਰੀ ਦਿਤੀ ਕੇ ਮੇਰੇ ਤਿੰਨ ਮੁੰਡੇ ਹਨ ਜਿਨ੍ਹਾਂ ਚੋਂ ਸਭ ਤੋਂ ਵੱਡਾ ਕੇਵਲ ਕ੍ਰਿਸ਼ਨ ਜਲੰਧਰ ਕਿਸੇ ਪ੍ਰਾਈਵੇਟ ਫਰਮ 'ਚ ਕੰਮ ਕਰਦਾ ਹੈ ਦੂਸਰਾ ਮੁੰਡਾ ਰਾਮ ਦੇਵ ਦੁਧ ਪਾਉਣ ਦਾ ਕੰਮ ਕਰਦਾ ਹੈ ਅਤੇ ਸਭ ਤੋਂ ਛੋਟਾ ਵੀ ਦੁਧ ਪਾਉਣ ਦਾ ਤੇ ਘਰ ਦਾ ਹੋਰ ਕੰਮ ਕਾਰ ਕਰਦਾ ਹੈ, ਵੱਡਾ ਮੁੰਡਾ ਕੇਵਲ ਕ੍ਰਿਸ਼ਨ ਵਿਆਹਿਆ ਹੋਇਆ ਹੈ ! ਇਹ ਬੱਚਾ ਉਸਦਾ ਹੀ ਜਿਹਦੇ ਸਿਰ ਤੇ ਸੰਧੂਰ ਤੇ ਮੇਖਾਂ ਡਿਗਦੀਆਂ ਹਨ । ਹੋਰ ਜਾਣਕਾਰੀ ਦਿੰਦਿਆਂ ਬੰਤੀ ਨੇ ਦੱਸਿਆ ਕਿ ਅਸੀਂ ਅਨੇਕਾ ਸਾਧਾਂ ਸੰਤਾਂ ਕੋਲ ਗਏ ਹਾਂ ਪਰ ਸਾਨੂੰ ਕਿਤੋਂ ਫ਼ਰਕ ਨਹੀਂ ਪਿਆ ਅਜੇ ਕੱਲ ਹੀ ਇਕ ਸਾਧ ਸਾਡੇ ਕੋਲੋਂ 1800 ਰੁ: ਲੈ ਕੇ ਗਿਆ ਹੈ । ਗੱਲ ਕਰਦੇ ਸਮੇਂ ਉਹ ਵਾਰ ਵਾਰ ਗੁਆਂਢੀਆਂ ਦਾ ਨਾਂ ਲੈ ਰਹੀ ਸੀ ਅਸੀਂ ਉਸਨੂੰ ਪੂਰਾ ਯਕੀਨ ਦੁਆਇਆ ਕਿ ਤੁਹਾਡੇ ਗੁਆਂਢੀ ਅਜਿਹਾ ਨਹੀਂ ਕਰਦੇ ਤੇ ਨਾਲ ਹੀ ਅਸੀਂ ਘਟਨਾਵਾਂ ਬੰਦ ਕਰਾਉਣ ਦਾ ਭਰੋਸਾ ਵੀ ਦੁਆਇਆ । ਉਸ ਤੋਂ ਬਾਅਦ ਬਾਕੀ ਮੈਂਬਰਾਂ ਨਾਲ ਗੱਲਬਾਤ ਕੀਤੀ । ਪੜਤਾਲ ਦੌਰਾਨ ਹਰ ਮੈਂਬਰ ਵਲੋਂ ਇਸ ਗੱਲ ਦੀ ਪੁਸ਼ਟੀ ਕੀਤੀ ਕਿ ਜਦੋਂ ਵੀ ਕੇਵਲ ਕ੍ਰਿਸ਼ਨ ਦੀ ਘਰ ਵਾਲੀ ਸਰੋਜ ਘਰ ਨਹੀਂ ਹੁੰਦੀ ਘਟਨਾਵਾਂ ਨਹੀਂ ਵਾਪਰਦੀਆਂ ।

**ਹੱਲ :-** ਪੜਤਾਲ ਪੂਰੀ ਕਰਨ ਤੋਂ ਬਾਅਦ ਅਸੀਂ ਏਸ ਸਿੱਟੇ ਤੇ ਪਹੁੰਚੇ ਕਿ ਘਟਨਾਵਾਂ ਸਰੋਜ ਹੀ ਕਰਦੀ ਹੈ ਅਤੇ ਅਸੀਂ ਉਸਨੂੰ ਬਲਾਕੇ ਉਸ ਨਾਲ ਸੁਚੇਤ ਰੂਪ 'ਚ ਤੇ ਹਮਦਰਦੀ ਨਾਲ ਗੱਲਬਾਤ ਕੀਤੀ । ਜਲਦੀ ਹੀ ਉਹ ਸਾਡੇ ਭਰੋਸੇ 'ਚ ਆ ਗਈ ਤੇ ਘਟਨਾਵਾਂ ਕਰਨ ਦੀ ਜਿੰਮੇਵਾਰੀ ਕਬੂਲ ਕੀਤੀ ਅਤੇ ਸਾਡੇ ਨਾਲ ਅੱਗੇ ਤੋਂ ਘਟਨਾਵਾਂ ਨਾ ਕਰਨ ਦਾ ਲਿਖਤੀ ਵਾਅਦਾ ਕੀਤਾ ।

**ਕਾਰਣ :-** ਸਾਡੇ ਸਮਾਜ 'ਚ ਮੱਧ ਵਰਗੀ ਪ੍ਰਵਾਰਾਂ ਨਾਲ ਸਬੰਧਤ ਲੋਕ ਆਮਦਨੀ ਘੱਟ ਹੋਣ ਦੇ ਬਾਵਜੂਦ ਵਿਖਾਵੇ ਵਜੋਂ ਖਰਚ ਜਿਆਦਾ ਕਰਦੇ ਹਨ ਜਿਸ ਕਰਕੇ ਅਜਿਹੇ ਪ੍ਰਵਾਰਾਂ 'ਚ ਪਰੀਵਾਰਕ ਝਗੜੇ ਆਮ ਹੀ ਰਹਿੰਦੇ ਹਨ । ਸਰੋਜ ਦਾ ਪਤੀ ਕਿਉਂਕਿ ਪ੍ਰਾਈਵੇਟ ਫਰਮ 'ਚ ਕੰਮ ਕਰਦਾ ਹੋਣ ਕਰਕੇ

(ਬਾਕੀ ਸਫਾ 20 'ਤੇ)

## ਸਰਗਰਮੀਆਂ

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਗੜ੍ਹਸ਼ੰਕਰ ਇਕਾਈ ਵਲੋਂ 24 ਸਤੰਬਰ ਨੂੰ ਦਾਣਾ ਮੰਡੀ ਗੜ੍ਹਸ਼ੰਕਰ ਵਿਖੇ ਅਗਾਂਹ ਵਧੂ ਨਾਟਕਾਂ ਅਤੇ "ਜਾਦੂ" ਸ਼ੋਅ ਦਾ ਪਰੋਗਰਾਮ ਕਰਵਾਇਆ ਗਿਆ ਜਿਸ ਵਿਚ ਲੋਕ ਕਲਾ ਮੰਚ ਮਾਛੀਵਾੜਾ ਵਲੋਂ ਸੰਤੋਖ ਸਿੰਘ ਧੀਰ ਦੀ ਕਹਾਣੀ ਤੇ ਅਧਾਰਤ ਨਾਟਕ "ਸਾਂਝੀ ਕੰਧ" ਵਹਿਮਾਂ ਭਰਮਾਂ ਦਾ ਪਰਦਾਫਾਸ ਕਰਦਾ ਗੁਰਸ਼ਰਨ ਭਾਅਜੀ ਦੁਆਰਾ, ਲਿਖਤ ਤੇ ਦੇਵ ਪੁਰਸ਼ ਹਾਰ ਗਏ ਅਤੇ ਬਹੁ ਚਰਚਿਤ ਨਾਟਕ ਟੋਆ ਖੇਡੇ ਗਏ। ਜਸਪਾਲ ਸਿੰਘ ਅਤੇ ਸਾਥੀਆਂ ਵਲੋਂ ਸਕਰਿਪਟ "ਤੇ ਬੁੱਤ ਬੋਲ ਪਿਆ" ਦੀ ਸਫਲ ਪੇਸ਼ਕਾਰੀ ਕੀਤੀ ਗਈ। ਸਾਥੀ ਤੀਰਥ, ਭਗਵਾਨ ਦਾਸ ਅਤੇ ਤੇਜਪਾਲ ਨੇ ਅਗਾਂਹਵਧੂ ਗੀਤ ਬੋਲੇ। ਨਰਿੰਦਰਜੀਤ ਸੋਢੀ ਅਤੇ ਤੇਜਪਾਲ ਵਲੋਂ ਟ੍ਰਿਕ ਦਿਖਾ ਕੇ ਸਪਸ਼ਟ ਕੀਤਾ ਗਿਆ ਕਿ "ਜਾਦੂ" ਇਕ ਧੋਖਾ ਜਾਂ ਕਲਾ ਤਾਂ ਹੋ ਸਕਦੀ ਹੈ, ਕਰਾਮਾਤ ਨਹੀਂ। ਟੀ. ਐਸ. ਯੂ. ਆਗੂ ਹਰਪਾਲ ਸਿੰਘ ਨੇ ਸੰਬੋਧਨ ਕਰਦਿਆਂ ਸਰਕਾਰ ਵਲੋਂ ਕੀਤੇ ਜਾ ਰਹੇ ਅੰਧ ਵਿਸ਼ਵਾਸ਼ੀ ਪ੍ਰਚਾਰ ਦਾ ਵਿਰੋਧ ਕੀਤਾ ਅਤੇ ਲੋਕਾਂ ਨੂੰ ਇਨਾਂ ਵਹਿਮਾਂ ਭਰਮਾਂ ਖਿਲਾਫ ਛੇੜੀ ਜੰਗ ਵਿਚ ਤਰਕਸ਼ੀਲਾਂ ਦਾ ਭਰਪੂਰ ਸਹਿਯੋਗ ਦੇਣ ਦੀ ਅਪੀਲ ਕੀਤੀ।

ਸੈਂਕੜੇ ਲੋਕਾਂ ਦੇ ਇਕੱਠ ਨੂੰ ਐਸ.ਡੀ.ਐਮ. ਗੜ੍ਹਸ਼ੰਕਰ ਸ੍ਰ: ਬਲਦੇਵ ਸਿੰਘ ਨੇ ਸੰਬੋਧਨ ਕਰਦਿਆਂ ਕੋਟੱਲਿਆ ਦੇ ਅਰਥ ਸਾਸਤਰ ਵਿਚਲੇ ਉਨਾ ਚੈਪਟਰਾਂ ਦਾ ਜਿਕਰ ਕੀਤਾ ਜਿੰਨਾਂ ਵਿਚ ਕਿਸੇ ਰਾਜੇ ਨੂੰ ਲੋਕਾਂ ਤੇ ਸਫਲਤਾ ਪੂਰਵਕ ਰਾਜ ਕਰਨ ਲਈ ਲੋਕਾਂ ਵਿਚ ਵੱਧ ਤੋਂ ਵਧ ਵਹਿਮ ਭਰਮ ਫੈਲਾਉਣ ਦਾ ਸੁਝਾਅ ਦਿਤਾ ਗਿਆ ਹੈ। ਉਨਾਂ ਇਹ ਵੀ ਦਸਿਆ ਕਿ ਕਿਵੇਂ ਵੱਡੇ ਵੱਡੇ ਅਫਸਰਾਂ ਦੀ ਪਤਨੀਆਂ ਵੀ ਅਖੌਤੀ ਸਾਧਾ ਸੰਤਾਂ ਮਗਰ ਲੱਗੀਆਂ ਰਹਿੰਦੀਆਂ ਹਨ, ਭਾਵੇਂ ਕਿ ਉਹ ਸਾਧ ਆਪਣੇ ਸਕੇ ਸਬੰਧੀਆਂ ਨੂੰ ਨੌਕਰੀਆਂ ਦਿਵਾਉਣ ਲਈ ਉਨਾਂ ਪਤਨੀਆਂ ਤੋਂ ਪਤੀ ਅਫਸਰਾਂ ਕੋਲ ਸਿਫਾਰਸ਼ਾਂ ਪਵਾਉਂਦੇ ਹਨ। ਉਨਾਂ ਸੁਸਾਇਟੀ ਤੇ ਕੁਝ ਪ੍ਰਸ਼ਨ ਵੀ ਕੀਤੇ ਕਿ ਕੀ ਸੁਸਾਇਟੀ ਦਾ ਲੋਕਾਂ ਦੀ ਮੁਫਤ ਸੇਵਾ ਕਰਨ ਪਿੱਛੇ ਕੋਈ ਨਿੱਜੀ ਹਿੱਤ ਤਾਂ ਨਹੀਂ ? ਬਾਅਦ ਵਿਚ ਇਨਾਂ ਸੁਆਲਾ ਦੇ ਸੂਬਾ ਕਮੇਟੀ ਮੈਂਬਰ ਤੇਜ ਪਾਲ ਵਲੋਂ ਵਿਸਥਾਰ ਪੂਰਵਕ ਜਵਾਬ ਦਿਤੇ ਗਏ। ਇਕੱਠ ਨੂੰ ਹਰਮੇਸ਼ ਲਾਲ ਅਜਾਦ ਨੇ ਸੰਬੋਧਨ ਕੀਤਾ। ਸਾਰੇ ਪਰੋਗਰਾਮ ਦੌਰਾਨ ਸਟੇਜ ਸਕੱਤਰ ਦੀ ਜਿੰਮੇਵਾਰੀ ਸਾਥੀ ਸੁਰਿੰਦਰ (ਛਿੰਦਾ) ਨੇ ਨਿਭਾਈ। ਪਰੋਗਰਾਮ ਦੇ ਸਮੁੱਚੇ ਪ੍ਰਬੰਧ ਵਿਚ ਕੁਲਦੀਪ, ਈਬਰਾਹੀਮ ਪੁਰੀ, ਸਾਥੀ ਬਲਦੇਵ ਮਹਿੰਦਪੁਰ, ਸਾਥੀ ਭਗਵਾਨ ਦਾਸ ਅਤੇ ਨਰਿੰਦਰ ਨੇ ਪੂਰੀ ਮਿਹਨਤ ਨਾਲ ਮਦਦ ਕੀਤੀ। ★

-ਤੇਜ ਪਾਲ

---

(ਸਫਾ 19 ਦੀ ਬਾਕੀ)

ਤਨਖਾਹ ਘੱਟ ਲੈਂਦਾ ਸੀ ਤੇ ਦੁੱਧ ਵੇਚਣ ਵਾਲੇ ਦੀ ਆਮਦਨੀ ਵੀ ਐਨੀ ਨਹੀਂ ਸੀ ਕਿ ਘਰ ਦਾ ਗੁਜਾਰਾ ਵਧੀਆ ਚਲ ਸਕੇ। ਸੋ ਘਰ 'ਚ ਸੱਸ ਨੂੰਹ ਦਾ ਝਗੜਾ ਰਹਿੰਦਾ ਸੀ, ਸਰੋਜ ਪੇਕਿਅ ਵਲੋਂ ਸਰਦੇ-ਪੁਜਦੇ ਘਰ ਦੀ ਹੋਣ ਕਰਕੇ ਅਜਿਹਾ ਸਹਿਣ ਨਹੀਂ ਸੀ ਕਰਦੀ ਅਤੇ ਚਾਹੁੰਦੀ ਸੀ ਕਿ ਪਰੀਵਾਰ ਨਾਲੋਂ ਅੱਡ ਹੋਇਆ ਜਾਵੇ, ਜਿਸ ਨਾਲ ਉਹਦਾ ਪਤੀ ਸਹਿਮਤ ਨਾ ਹੋਇਆ ਇਸੇ ਮਾਨਸਿਕ ਉਲਝਣ 'ਚ ਫਸੀ ਉਹ ਅਜਿਹੀਆਂ ਕਾਰਵਾਈਆਂ ਕਰਦੀ ਸੀ ਜਿਸ ਨਾਲ ਇੱਕ ਤਾਂ ਉਹ ਬੱਚੇ ਦਾ ਹਮੇਸ਼ਾਂ ਖਿਆਲ ਰੱਖਦੀ ਹੋਣ ਕਰਕੇ ਘਰੇਲੂ ਕੰਮ ਕਰਨ ਤੋਂ ਬਚੀ ਰਹਿੰਦੀ ਸੀ, ਦੂਸਰਾ ਬਾਅਦ'ਚ ਉਸਨੇ ਬੱਚੇ ਨੂੰ ਹਵੇਲੀ ਲੈ ਜਾਣਾ ਸ਼ੁਰੂ ਕਰ ਦਿਤਾ ਜਿਥੇ ਉਹ ਘਟਾਨਵਾਂ ਨਹੀਂ ਕਰਦੀ ਸੀ ਘਰਦਿਆਂ ਨੂੰ ਇੰਜ ਲਗਣ ਲੱਗ ਪਿਆ ਕਿ ਬੱਚੇ ਨੂੰ ਹਵੇਲੀ ਲਿਜਾਣ ਤੇ ਘਟਨਾਵਾਂ ਨਹੀਂ ਹੁੰਦੀਆਂ ਸਿਟੇ ਵਜੋਂ ਘਰਦਿਆਂ ਨੇ ਸਵੇਰੇ ਹੀ ਉਸਨੂੰ ਮੁੰਡਾ ਫੜਾ ਕੇ ਹਵੇਲੀ ਭੇਜ ਦੇਣਾ, ਜਿਸ ਨਾਲ ਘਰੇਲੂ ਕਲੇਸ਼ ਤੋਂ ਬਚੀ ਰਹਿੰਦੀ ਸੀ। ਅੱਜ ਪੂਰਾ ਸਾਲ ਬੀਤ ਜਾਣ ਤੇ ਵੀ ਘਰ 'ਚ ਕੋਈ ਘਟਨਾ ਨਹੀਂ ਵਾਪਰੀ।

★



# ਸਾਂਝਾ ਇਜਲਾਸ ਸਫਲਤਾ ਪੂਰਵਕ ਸਮਾਪਤ

ਤਰਕਸ਼ੀਲ ਸੋਸਾਇਟੀ ਪੰਜਾਬ ਅਤੇ ਰੈਸ਼ਨਲਿਸਟ ਸੋਸਾਇਟੀ ਪੰਜਾਬ ਵੰਜੋਂ ਕੰਮ ਕਰਦੀਆਂ ਰਹੀਆਂ ਜਥੇਬੰਦੀਆਂ ਦੀ ਏਕਤਾ ਉਪਰੰਤ ਸਾਂਝਾ ਇਜਲਾਸ 13-14 ਨਵੰਬਰ ਨੂੰ ਬਰਨਾਲਾ ਵਿਖੇ ਸਫਲਤਾ ਪੂਰਵਕ ਸਮਾਪਤ ਹੋਇਆ। ਇਜਲਾਸ ਦਾ ਉਦਘਾਟਨ ਇਲਾਕੇ ਦੇ ਮਸ਼ਹੂਰ ਲੇਖਕ ਓਮ ਪ੍ਰਕਾਸ਼ ਗਾਸੋ ਵਲੋਂ ਕੀਤਾ ਗਿਆ।

ਉਦਘਾਟਨ ਉਪਰੰਤ ਪਹਿਲਾ ਏਜੰਡਾ ਏਕਤਾ ਦੇ ਮਤੇ ਨੂੰ ਵਿਚਾਰਣ ਅਤੇ ਪਾਸ ਕਰਨ ਦਾ ਸੀ। ਇਸ ਉਪਰ ਸਾਰਿਆਂ ਨੂੰ ਸਹਿਮਤੀ ਸੀ ਕਿ ਦੋਹਵਾਂ ਜਥੇਬੰਦੀਆਂ ਵਿਚਕਾਰ ਮਤਭੇਦ ਸਿਧਾਂਤਕ ਹੋਣ ਦੀ ਬਜਾਏ ਕੰਮ ਢੰਗ ਦੇ ਤੌਰ ਤਰੀਕਿਆਂ ਬਾਰੇ ਹੀ ਪੈਦਾ ਹੋਏ ਸਨ ਜੋ ਅੱਡ ਅੱਡ ਜਥੇਬੰਦੀਆਂ ਵਿੱਚ ਰਹਿਣ ਦਾ ਆਧਾਰ ਨਹੀਂ ਬਣਦੇ ਸਨ। ਕੁਝ ਡੈਲੀਗੇਟਾਂ ਵਲੋਂ ਪਿਛਲੇ ਇਤਹਾਸ ਨੂੰ ਫਰੋਲਦੇ ਹੋਏ ਅਗੋਂ ਲਈ ਫੁੱਟ ਦੇ ਵਰਤਾਰੇ ਤੇ ਮੁੜ ਵਾਪਰਨ ਦੀ ਸੰਭਾਵਨਾ ਨੂੰ ਖਤਮ ਕਰਨ ਤੇ ਜ਼ੋਰ ਦਿੱਤਾ ਗਿਆ। ਇਸ ਉਪਰ ਸਾਰੇ ਡੈਲੀਗੇਟਾਂ ਨੇ ਖੁਸ਼ੀ ਜਾਹਰ ਕੀਤੀ ਕਿ ਅੱਜ ਦੇ ਦੌਰ ਵਿੱਚ ਜਦੋਂ ਬਹੁਤੀਆਂ ਅਗਾਂਹਵਧੂ ਜਥੇਬੰਦੀਆਂ ਫੁੱਟ ਦਾ ਸ਼ਿਕਾਰ ਹਨ, ਤਰਕਸ਼ੀਲ ਲਹਿਰ ਵਿੱਚ ਏਕਤਾ ਹੋਈ ਹੈ ਅਤੇ ਇਹ ਦੂਸਰੀਆਂ ਜਥੇਬੰਦੀਆਂ ਲਈ ਮਿਸਾਲ ਬਣੀ ਹੈ।

ਇਸ ਉਪਰੰਤ ਤਰਕਸ਼ੀਲ ਸੋਸਾਇਟੀ ਦਾ ਐਲਾਨਨਾਮਾ ਅਤੇ ਸੰਵਿਧਾਨ ਪਾਸ ਕੀਤਾ। ਸੰਵਿਧਾਨ ਵਿੱਚ ਇਲਾਕਾ ਕਮੇਟੀਆਂ ਅਤੇ ਇਲਾਕਾ ਕਮੇਟੀਆਂ ਦੇ ਪ੍ਰਧਾਨਾਂ ਤੇ ਅਧਾਰਿਤ ਸਟੇਟ-ਕਮੇਟੀ ਬਨਾਉਣ ਦਾ ਦੋ-ਪੱਧਰੀ ਜਥੇਬੰਦਕ ਢਾਂਚਾ ਪ੍ਰਵਾਨ ਕੀਤਾ ਗਿਆ।

ਇਸਤੋਂ ਅਗਲਾ ਏਜੰਡਾ ਅਗਲੇ ਸਮੇਂ ਲਈ ਕਾਰਜ ਵਿਉਂਤ ਦਾ ਸੀ। ਇਸ ਤਹਿਤ ਮੁੱਖ ਤੌਰ ਤੇ ਹੇਠ ਲਿਖੇ ਕਾਰਜ ਸਾਹਮਣੇ ਲਿਆਂਦੇ ਗਏ।

**ਲੈਕਚਰ ਕਰਵਾਉਣੇ :-** ਵਿਗਿਆਨਕ ਵਿਸ਼ਿਆਂ ਜਿਵੇਂ ਜੀਵ ਵਿਕਾਸ, ਬ੍ਰਹਿਮੰਡ, ਪਦਾਰਥਵਾਦ, ਮਨੋਵਿਗਿਆਨ ਦੇ ਵੱਖ ਵੱਖ ਖੇਤਰਾਂ ਬਾਰੇ ਮਾਹਿਰਾਂ ਨਾਲ ਸੰਪਰਕ ਕਰਕੇ ਲੈਕਚਰ ਕਰਵਾਏ ਜਾਣਗੇ।

**ਸੈਮੀਨਾਰ :-** ਇਹ ਵੇਖਦੇ ਹਏ ਕਿ ਸਾਡੀ ਜਥੇਬੰਦੀ ਵੱਖੋ ਵੱਖ ਵਿਚਾਰਾਂ ਦੇ ਲਈ ਵਧੀਆ ਸਾਂਝਾ ਪਲੇਟਫਾਰਮ ਮੁਹਈਆ ਕਰਦੀ ਹੈ ਸਮਾਜ ਵਿਗਿਆਨਕ ਵਿਸ਼ਿਆਂ ਜਿਵੇਂ ਮਾਨਸਿਕ ਰੋਗਾਂ ਦੇ ਕਾਰਨਾਂ ਬਾਰੇ ਅੰਧਵਿਸ਼ਵਾਸਾਂ ਦੇ ਕਾਰਣਾਂ ਅਤੇ ਖਤਮ ਕਰਨ ਦੇ ਤਰੀਕਿਆਂ ਬਾਰੇ, ਵਿਦਿਅਕ ਸਿਸਟਮ ਬਾਰੇ ਅਤੇ ਹੋਰ ਸਮਾਜਿਕ ਵਿਸ਼ਿਆਂ ਉਪਰ ਸੈਮੀਨਾਰ ਕਰਵਾਏ ਜਾਣਗੇ।

**ਨੁਕਰ ਨਾਟਕ :-** ਵੱਡੇ ਨਾਟਕਾਂ ਤੋਂ ਇਲਾਵਾ ਸੋਸਾਇਟੀ ਵਲੋਂ ਆਪਣੇ ਪ੍ਰਚਾਰ ਲਈ ਨੁਕਰ ਨਾਟਕ ਅਤੇ ਸਕਿਟ ਆਦਿ ਤਿਆਰ ਕੀਤੇ ਜਾਣਗੇ।

**ਟ੍ਰੈਕਟ .-** ਆਮ ਲੋਕਾਂ ਵਿੱਚ ਪ੍ਰਚਾਰ ਪਾਸਾਰ ਲਈ ਸੋਸਾਇਟੀ ਵਲੋਂ ਹਰ ਪੱਧਰ ਦੇ ਪਾਠਕਾਂ ਲਈ ਛੋਟੇ ਛੋਟੇ ਟ੍ਰੈਕਟ ਲਿਖੇ ਜਾਣਗੇ ਅਤੇ ਅੱਡ ਅੱਡ ਮਸਲਿਆਂ ਤੇ ਲੀਫਲੈੱਟ ਵੀ ਛਪਵਾਏ ਜਾਣਗੇ।

**ਖੋਜ ਪੜਤਾਲ ਦੀ ਰੁਚੀ ਵਿਕਸਿਤ ਕਰਨੀ :-** ਸਾਡੇ ਆਸ ਪਾਸ ਨਿੱਤ ਵਰਤਾਰਿਆਂ ਬਾਰੇ ਅਤੇ ਆਮ ਲੋਕਾਂ ਵਲੋਂ ਉਠਾਏ ਜਾਂਦੇ ਸਵਾਲਾਂ ਬਾਰੇ ਇਲਾਕਾ ਇਕਾਈਆਂ ਵਿਸ਼ੇਸ਼ ਮੀਟਿੰਗਾਂ ਕਰਕੇ ਵਿਚਾਰ ਕਰਿਆ ਕਰਨਗੀਆਂ ਅਤੇ ਮੈਬਰਾਂ ਵਿੱਚ ਘੜੇ ਘੜਾਏ ਜਵਾਬ ਲੱਭਣ ਦੀ ਬਜਾਏ ਖੁਦ ਖੋਜ ਪੜਤਾਲ ਕਰਨ ਦੀ ਰੁਚੀ ਵਿਕਸਿਤ ਕਰਨ ਦੀਆਂ ਕੋਸ਼ਿਸਾਂ ਤੇ ਜੋਰ ਦਿੱਤਾ ਜਾਵੇਗਾ।

**ਗੈਰ ਵਿਗਿਆਨਕ ਪ੍ਰਚਾਰ ਨੂੰ ਕਾਟ ਕਰਨੀ :-** ਟੈਲੀਵਿਜਨ, ਰੇਡੀਓ, ਅਖਬਾਰਾਂ ਆਦਿ ਤੋਂ ਹੁੰਦੇ ਹਰ ਗਲਤ ਪ੍ਰਚਾਰ ਦੇ ਖਿਲ਼ਾਫ ਸਾਰੇ ਮੈਂਬਰ ਆਪਣੀ ਸਮਰਥਾ ਮੁਤਾਬਿਕ ਖਤ ਲਿਖਕੇ, ਆਰਟੀਕਲ ਲਿਖਕੇ ਜਾਂ ਹੋਰ ਹਰ ਸੰਭਵ ਰੂਪ ਵਿੱਚ ਵਿਰੋਧ ਕਰਨਗੇ। ਭਾਵ ਮੀਡੀਏ ਰਾਹੀਂ ਪ੍ਰਚਾਰੀਆਂ ਜਾਂਦੀਆਂ ਗੈਰ ਵਿਗਿਆਨਕ ਗੱਲਾਂ ਦਾ ਵਿਰੋਧ ਜਥੇਬੰਦੀ ਦੇ ਆਗੂਆਂ ਦੇ ਬਿਆਨਾਂ ਤੀਕ ਸੀਮਿਤ ਨਾ ਰੱਖਕੇ ਸਮੂਹਿਕ ਤੌਰ ਤੇ ਕਰਨ ਦੀ ਕੋਸ਼ਿਸ ਕੀਤੀ ਜਾਵੇਗੀ।

ਵਿਦਿਅਕ ਪਾਠਕ੍ਰਮ ਦਾ ਵਿਸ਼ਲੇਸ਼ਣ ਕਰਕੇ ਗੈਰ-ਵਿਗਿਆਨਕ ਮੈਟਰ ਕੱਢਣ ਅਤੇ ਬੱਚਿਆਂ ਵਿੱਚ ਵਿਗਿਆਨਕ ਦ੍ਰਿਸ਼ਟੀਕੋਣ ਪੈਦਾ ਕਰਨ ਸਬੰਧੀ ਠੋਸ ਸੁਝਾਅ ਤਿਆਰ ਕੀਤੇ ਜਾਣਗੇ ।

**ਟ੍ਰੇਨਿੰਗ ਕੈਂਪ :-** ਮੈਂਬਰਾਂ ਦੇ ਲਈ ਟ੍ਰੇਨਿੰਗ ਕੈਂਪ ਲਾਏ ਜਾਣਗੇ । ਇਸਤੋਂ ਇਲਾਵਾ ਕਾਲਜਾਂ ਵਿੱਚ ਲੈਕਚਰ ਲੜੀ ਸ਼ੁਰੂ ਕਰਨ, ਕਿਸਾਨ ਮੇਲਿਆਂ ਅਤੇ ਹੋਰ ਮੇਲਿਆਂ ਉਪਰ ਨੁਮਾਇਸ਼ਾਂ ਅਤੇ ਪ੍ਰਚਾਰ ਕਰਨ, ਸਾਂਝੀਆਂ ਥਾਵਾਂ ਦੇ ਸੋਸਾਇਟੀ ਦੀਆਂ ਸ਼ਰਤਾਂ ਦੇ ਬੋਰਡ ਲਿਖਕੇ ਲਾਉਣ, ਹਿੰਦੀ ਵਿੱਚ ਕਿਤਾਬਾਂ ਪ੍ਰਕਾਸ਼ਿਤ ਕਰਨ, ਮਨੋਵਿਗਿਆਨ ਦੀਆਂ ਕਿਤਾਬਾਂ ਅਨੁਵਾਦ ਕਰਕੇ ਪ੍ਰਕਾਸ਼ਿਤ ਕਰਨ, ਕੇਸ ਹੱਲ ਕਰਨ ਲਈ ਹਿਪਨੋਟਿਜ਼ਮ ਤੋਂ ਇਲਾਵਾ ਹੋਰ ਵਿਧੀਆਂ ਜਿਵੇਂ free-association ਅਤੇ dream-association ਨੂੰ ਸਿੱਖਣ ਬੱਚਿਆਂ ਲਈ ਵਿਸ਼ੇਸ਼ ਲਿਖਤਾਂ ਲਿਖਣ, ਤਰਕਸ਼ੀਲ ਵਿਸ਼ਿਆਂ ਤੇ ਸਕੂਲਾਂ ਵਿੱਚ ਬੱਚਿਆਂ ਦੇ ਮੁਕਾਬਲੇ ਅਯੋਜਿਤ ਕਰਨ, ਲਿਖਤਾਂ ਲਾਇਬ੍ਰੇਰੀਆਂ ਵਿੱਚ ਪਹੁੰਚਾਉਣ ਅਤੇ ਮੈਬਰਾਂ ਦੀ ਵਿਚਾਰ-ਧਾਰਕ ਪ੍ਰਪਕਤਾ ਹਾਸਲ ਕਰਨ ਆਦਿ ਦੇ ਡੈਲੀਗੇਟਾਂ ਵਲੋਂ ਆਏ ਹੋਰ ਸੁਝਾਅ ਵੀ ਅਗਲੇ ਸਮੇਂ ਦੀ ਕਾਰਜ-ਵਿਉਂਤ ਵਿੱਚ ਸ਼ਾਮਲ ਕੀਤੇ ਗਏ ।

ਉਪਰੋਕਤ ਕਾਰਜ-ਵਿਉਂਤ ਅਨੁਸਾਰ ਕੰਮ ਕਾਜ ਨੂੰ ਜਿੰਮੇਵਾਰੀ ਨਾਲ ਨਿਭਾਉਣ ਲਈ ਪੰਜ ਵਿਸ਼ੇਸ ਕਮੇਟੀਆਂ ਬਣਾਈਆਂ ਗਈਆਂ । ਇਹ ਵਿਸ਼ੇਸ਼ ਕਮੇਟੀਆਂ ਹੇਠ ਲਿਖੇ ਅਨੁਸਾਰ ਹੋਣਗੀਆਂ ।

1) ਮਾਨਸਿਕ ਰੋਗੀਆਂ ਦੇ ਕੇਸਾਂ ਬਾਰੇ ਕਮੇਟੀ
2) ਮੈਜਿਕ ਟ੍ਰਿਕਾਂ ਬਾਰੇ ਕਮੇਟੀ
3) ਨਾਟਕਾਂ ਬਾਰੇ ਕਮੇਟੀ
4) ਪ੍ਰਕਾਸ਼ਨ ਕਮੇਟੀ
5) ਵਿਦਿਅਕ ਪਾਠਕ੍ਰਮ ਦੇ ਵਿਸ਼ਲੇਸ਼ਣ ਬਾਰੇ ਕਮੇਟੀ ।

ਇਹ ਕਮੇਟੀਆਂ ਆਪਣੇ ਤੌਰ ਤੇ ਮੀਟਿੰਗਾਂ ਕਰਕੇ ਆਪਣੇ ਖੇਤਰ ਵਿੱਚ ਆਉਂਦੇ ਕਾਰਜਾਂ ਨੂੰ ਪੂਰਾ ਕਰਨ ਲਈ ਵਿਉਂਤ ਬਨਾਉਣਗੀਆਂ ਅਤੇ ਅਮਲ ਵਿੱਚ ਲਿਆਉਣਗੀਆਂ ਹਰ ਕਮੇਟੀ ਦਾ ਇਕ ਕਨਵੀਨਰ ਹੋਵੇਗਾ ਜੋ ਸਟੇਟ ਕਮੇਟੀ ਮੀਟਿੰਗਾਂ ਵਿੱਚ ਸ਼ਾਮਲ ਹੋਵੇਗਾ ਅਤੇ ਆਪਣੀ ਕਮੇਟੀ ਵਲੋਂ ਕੀਤੇ ਕੰਮਾਂ ਦੀ ਰਿਪੋਰਟ ਦੇਵੇਗਾ (ਕਮੇਟੀ ਮੈਂਬਰਾਂ ਦੇ ਨਾਮ ਅਤੇ ਹਰ ਕਮੇਟੀ ਨਾਲ ਸੰਪਰਕ ਕਰਨ ਲਈ ਐਡਰੈੱਸ ਅਗਲੇ ਅੰਕ ਵਿੱਚ ਪ੍ਰਕਾਸ਼ਿਤ ਕੀਤੇ ਜਾਣਗੇ ।)

**ਮੈਗਜੀਨ ਬਾਰੇ :-** ਇਜਲਾਸ ਦੇ ਧਿਆਨ ਵਿੱਚ ਲਿਆਂਦਾ ਗਿਆ ਕਿ ਪਿਛਲੇ ਸਮੇਂ ਵਿੱਚ ਮੈਜਜੀਨ ਦੇ ਪ੍ਰਬੰਧ ਵਿੱਚ ਬਹੁਤ ਤਰੁੱਟੀਆਂ ਰਹੀਆਂ ਹਨ ਜਿਸ ਕਰਕੇ ਮੈਗਜੀਨ ਲਗਾਤਾਰ ਆਰਥਿਕ ਮੁਸ਼ਕਲਾਂ ਦਾ ਸ਼ਿਕਾਰ ਰਿਹਾ ਹੈ । ਮੈਗਜੀਨ ਦੇ ਪ੍ਰਬੰਧ ਨੂੰ ਸੁਚਾਰੂ ਢੰਗ ਨਾਲ ਚਲਾਉਣ ਅਤੇ ਪੈਸਿਆਂ ਦੇ ਪ੍ਰਬੰਧ ਲਈ ਵਰਕਰਾਂ ਦੀਆਂ ਵਿਸ਼ੇਸ ਤੌਰ ਤੇ ਡਿਊਟੀਆਂ ਲਾਈਆਂ ਗਈਆਂ ।

ਇਸ ਉਪਰੰਤ ਧਰਮ ਪ੍ਰਤੀ ਸੋਸਾਇਟੀ ਦੀ ਪਹੁੰਚ ਨੂੰ ਵਿਚਾਰਿਆ ਅਤੇ ਪਾਸ ਕੀਤਾ ਗਿਆ । ਪਿਛਲੇ ਸਮੇਂ ਵਿੱਚ ਰੈਸ਼ਨਲਿਸਟ ਸੋਸਾਇਟੀ ਵਲੋਂ ਪ੍ਰਕਾਸ਼ਿਤ ਕਿਤਾਬਾਂ ਵਿਚੋਂ ਕੁਝ ਇਤਰਾਜਯੋਗ ਲੇਖ/ਪਹਿਰੇ ਕੱਢ ਕੇ ਸਾਰੀਆਂ ਕਿਤਾਬਾਂ ਨੂੰ ਸਾਂਝੀ ਸੋਸਾਇਟੀ ਵਲੋਂ ਅਪਣਾਇਆ ਗਿਆ ।

ਇਨਾਮ ਦੀ ਰਾਸ਼ੀ ਇੱਕ ਲੱਖ ਰੁਪਏ ਨਿਸ਼ਚਿਤ ਕੀਤੀ ਗਈ ।

ਹਰਿਆਣਾ ਅਤੇ ਰਾਜਸਥਾਨ ਵਿੱਚ ਤਰਕਸ਼ੀਲ ਪ੍ਰਚਾਰ ਜਥੇਬੰਦ ਕਰ ਰਹੇ ਸਾਥੀਆਂ ਦੀ ਸਹਾਇਤਾ ਕਰਨ ਬਾਰੇ ਵਿਚਾਰ ਕੀਤੀ ਗਈ । ਅਤੇ ਇਸੇ ਤਰ੍ਹਾਂ ਕੁਝ ਹੋਰ ਫੁਟਕਲ ਮਸਲਿਆਂ ਉਪਰ ਵਿਚਾਰ ਵਟਾਂਦਰੇ ਉਪਰੰਤ 14 ਨਵੰਬਰ ਦੀ ਸਵੇਰ ਨੂੰ ਇਜਲਾਸ ਸਮਾਪਤ ਹੋਇਆ ਅਤੇ ਡੈਲੀਗੇਟ/ਦਰਸ਼ਕ ਕੰਮ ਕਰਨ ਦਾ ਨਵਾਂ ਉਤਸ਼ਾਹ ਲੈ ਕੇ ਵਾਪਸ ਪਰਤੇ

●

(ਸਫਾ 23 ਦੀ ਬਾਕੀ)

-ਅਕਤੂਬਰ ਅੰਕ ਪੜ੍ਹ ਕੇ ਮਨ ਨੂੰ ਬਹੁਤ ਖੁਸ਼ੀ ਹੋਈ ਹੋਈ । ਖਾਸ ਕਰਕੇ ਡਾ: ਬਲਵੰਤ ਸਿੰਘ ਸਿੱਧੂ ਨਾਲ ਮੁਲਾ-ਕਾਤ ਅਤੇ 'ਛੱਲੇ ਵੇਚਣ ਵਾਲੇ ਦੀ ਵਿੱਲ ਪਾਵਰ' ਬਹੁਤ ਹੀ ਪਸੰਦ ਆਈ । ਪਾਸ਼ ਜੀ ਦੇ ਲੇਖ ਵੱਧ ਤੋਂ ਵੱਧ ਦਿਆ ਕਰੋ ।

-ਚਰਨਜੀਤ ਸਿੰਘ, ਮੇਜਰ ਸਿੰਘ, ਬਲਜੀਤ ਸਿੰਘ
ਅਤੇ ਲੱਖੀ । ਪਿੰਡ ਰੋਮਾਣਾ ਅਜੀਤ ਸਿੰਘ

★



# ਪਾਠਕਾਂ ਦੀ ਨਜਰ ਵਿ

-ਪਹਿਲਾਂ ਪੰਜਾਬ ਤਰਕਸ਼ੀਲ ਸੰਸਥਾ ਦੇ ਹੱਲ ਕੀਤੇ ਕੇਸ ਦੂਸਰੇ ਅਖਬਾਰਾਂ ਜਿਵੇਂ ਅਜੀਤ ਆਦਿ ਵਿਚ ਪੜਨ ਨੂੰ ਮਿਲ ਜਾਂਦੇ ਸਨ । ਪਰ ਹੁਣ ਅਜੀਤ ਵਿਚ ਅਜਿਹੀਆਂ ਖਬਰਾਂ ਪੜਨ ਨੂੰ ਨਹੀਂ ਮਿਲਦੀਆਂ । ਕੀ ਗੱਲ ਹੈ ? ਸਾਡੀ ਪੰਜਾਬੋਂ ਬਾਹਰ ਰਹਿਣ ਵਾਲਿਆਂ ਦੀ ਅਪੀਲ ਹੈ ਕਿ ਵਧ ਤੋਂ ਵਧ ਕੇਸ ਅਜੀਤ ਵਿਚ ਵੀ ਦੇਣ ਦੀ ਕੋਸ਼ਿਸ਼ ਕਰੋ ਤਾਂ ਜੋ ਸਾਡੇ ਤੀਕ ਵੀ ਵਧੇਰੇ ਜਾਣਕਾਰੀ ਪਹੁੰਚ ਸਕੇ ।

ਸਾਡੇ ਕਲਕੱਤੇ ਤਾਂ ਪਖੰਡੀਆਂ ਨੇ ਜਿਆਦਾ ਹੀ ਧਾਵਾਂ ਬੋਲਿਆ ਹੋਇਆ ਹੈ । ਪਤਾ ਨਹੀਂ ਪੰਜਾਬ ਦੇ ਸਾਰੇ ਪਖੰਡੀ ਹੀ ਕਲਕੱਤੇ ਪਹੁੰਚ ਗਏ ਹਨ । ਨਾਲ ਕੀਰਤਨ ਤੇ ਬਾਣੀ ਦਾ ਆਸਰਾ ਲੈ ਕੇ ਬਹਾਨਾ ਧਰਮ ਪ੍ਰਚਾਰ ਦਾ ਕਰਦੇ ਹਨ ਜਦ ਕਿ ਅਸਲ ਵਿਚ ਭੂਤਾਂ-ਪਰੇਤਾਂ ਕੱਢਣ ਦੀਆਂ ਦੁਕਾਨਦਾਰੀਆਂ ਚਲਾਉਂਦੇ ਹਨ ।

**-ਸੁਰਜੀਤ ਸਿਘ ਸੰਧੂ**
ਕਲਕੱਤਾ ।

-ਸਤੰਬਰ ਅੰਕ ਪੜਿਆ ਜਿਸ ਵਿਚ 'ਧੂਪਾਂ ਕਿੰਨੀਆਂ ਨੁਕਸਾਨਦੇਹ' 'ਰਾਮਰਾਜ ਵੱਲ ਵਾਪਸੀ' ਨਰਿੰਦਰ ਕਪੂਰ ਦਾ ਵਿਗਿਆਨ ਅਤੇ ਵਿਗਿਆਨਕ ਦ੍ਰਿਸ਼ਟੀਕੋਣ ਬਹੁਤ ਹੀ ਸ਼ਲਾਘਾਯੋਗ ਸਨ । ਬਰਨਾਲੇ ਇਕਾਈ ਵਲੋਂ ਭੇਜਿਆ ਇਸ-ਤਰੀ ਜਾਤੀ ਸਬੰਧੀ ਲੇਖ ਵੀ ਕਾਫੀ ਜਾਣਕਾਰੀ ਭਰਪੂਰ ਸੀ ।

**ਅਜਮੇਰ ਸਿੰਘ**
ਅਕਲੀਆ (ਬਠਿੰਡਾ)

-'ਧੂਪਾਂ ਕਿੰਨੀਆਂ ਨੁਕਸਾਨਦੇਹ ਹਨ' ਲੇਖ ਬਹੁਤ ਚੰਗਾ ਸੀ । ਢੁਡੀਕਿਆਂ ਵਿਚ ਹੋਰ ਬਹੁਤ ਲੋਕਾਂ ਨੂੰ ਪੜਾ-ਇਆ । ਇਸ ਲੇਖ ਦਾ ਲੋਕਾਂ ਤੇ ਬਹੁਤ ਅਸਰ ਹੋਇਆ ਅਤੇ ਬਹੁਤ ਸਾਰੇ ਲੋਕ ਧੂਫਾਂ ਲਾਉਣੋ ਹਟ ਗਏ ਹਨ । ਦੂਜੀ ਗੱਲ ਪੰਜਾਬੀ ਟ੍ਰਿਬਿਊਨ ਵਿਚ ਖਬਰ ਪੜੀ ਕਿ 'ਤਰਕਸ਼ੀਲ ਸੁਸਾਇਟੀ' ਅਤੇ ਰੈਸ਼ਨਲਿਸਟ ਸੁਸਾਇਟੀ' ਇਕੱਠੀਆਂ ਹੋ ਗਈਆਂ ਹਨ ਇਸ ਨਾਲ ਸਾਨੂੰ ਬਹੁਤ ਖੁਸ਼ੀ ਹੋਈ । ਇਸ ਨਾਲ ਤਰਕਸ਼ੀਲ ਲਹਿਰ ਹੋਰ ਮਜਬੂਤ ਹੋਵੇਗੀ ।

**-ਰਣਜੀਤ ਢੁੱਡੀ ਕੇ ।**

-ਤਰਕਸ਼ੀਲ ਦੇ ਸਤ
ਸਿੱਘ ਦੀ ਰਚਨਾ 'ਅੱਖਾਂ ਦਾ ਫਲੂ'
ਲੇਖਕ ਨੇ ਜਿਥੇ ਅੱਖਾਂ ਦੇ ਫਲੂ ਦੀ ਬਿਮਾਰੀ
ਸਹਿਤ ਵਿਗਿਆਨਕ ਜਾਣਕਾਰੀ ਦਿਤੀ ਹੈ ਉਥੇ ਲੋੜ
ਬਿ 'ਮਜ਼ਾਕੀ ਲਹਿਜੇ ਵਾਲੇ' ਪਰ ਢੁਕਵੇਂ ਅਤੇ ਪ੍ਰਭਾਵਸ਼ਾਲੀ ਸ਼ਬਦ ਵਰਤ ਕੇ ਰਚਨਾ ਨੂੰ ਹੋਰ ਵੀ ਸਰਲ ਤੇ ਰੌਚਿਕ ਬਣਾ-ਇਆ ਹੈ । ਪਰ ਲੇਖਕ ਨੇ ਇਹ ਨਹੀਂ ਦੱਸਿਆ ਕਿ ਜਿਸ ਵਿਅਕਤੀ ਨੂੰ ਇਕ ਵਾਰ ਇਹ ਬਿਮਾਰੀ ਲੱਗ ਜਾਵੇ ਉਸ ਵਿਚ ਰੋਗ-ਵਿਰੋਧੀ ਤਾਕਤ ਕਿੰਨੇ ਸਮੇਂ ਤਕ ਬਣੀ ਰਹਿੰਦੀ ਹੈ । ਇਸੇ ਅੰਕ ਵਿਚ ਨਰਿੰਦਰ ਕਪੂਰ ਦੀ ਰਚਨਾ 'ਵਿਗਿਆਨ ਅਤੇ ਵਿਗਿਆਨਕ ਦ੍ਰਿਸ਼ਟੀਕੋਣ' ਵੀ ਚੰਗੀ ਲੱਗੀ ।

**-ਹਾਕਮ ਸਿੰਘ ਸਿੱਧੂ**
ਚੱਕ ਬਖਤੂ (ਬਠਿੰਡਾ)

-ਤਰਕਸ਼ੀਲ ਦਾ ਸਤੰਬਰ ਅੰਕ ਬਹੁਤ ਜਾਣਕਾਰੀ ਭਰਪੂਰ ਸੀ । ਵੈਸੇ ਤਾਂ ਸਾਰੇ ਲੇਖ ਗਿਆਨ ਵਿਗਿਆਨ ਨਾਲ ਭਰਪੂਰ ਸਨ ਪਰ 'ਧੂਪਾਂ ਕਿੰਨੀਆਂ ਨੁਕਸਾਨਦੇਹ ਹਨ' ਲੇਖ ਆਮ ਪੱਧਰ ਤੋਂ ਉਚਾ ਸੀ ਫਿਰ ਵੀ ਸਭ ਰਲੇ ਮਿਲੇ ਪਾਠਕਾਂ ਲਈ ਠੀਕ । ਬਹੁਤ ਖੁਸ਼ੀ ਹੋਈ ਕਿ ਡਾ: ਹਰਚੰਦ ਸਿੰਘ ਨੇ ਇਸ ਪੱਤ੍ਰਿਕਾ ਵਿਚ ਸ਼ਾਮਲ ਹੋ ਕੇ ਪਾਠਕਾਂ ਨਾਲ ਸਾਂਝ ਪਾਈ । ਹਰ ਅੰਕ ਵਿਚ ਕਿਸੇ ਦੀ ਬਿਮਾਰੀ ਸਬੰਧੀ ਲੋੜੀਂਦੀ ਜਾਣ-ਕਾਰੀ ਜਰੂਰ ਛਪਣੀ ਚਾਹੀਦੀ ਹੈ ।

ਬਾਕੀ ਤੁਸੀਂ ਹਰ ਅੰਕ ਵਿਚ ਦੋ ਚਾਰ ਸਵਾਲ ਪਾਠਕਾਂ ਲਈ ਦਿਆ ਕਰੋ ਤਾਂ ਜੋ ਉਹਨਾਂ ਦੀ ਸੋਚ ਵਿਕਸਿਤ ਹੋ ਸਕੇ ।

**-ਬਾਵਾ ਸਿੰਘ**
ਫੱਲੇਵਾਲ (ਲੁਧਿਆਣਾ)

-ਤਰਕਸ਼ੀਲ ਮੈਗਜ਼ੀਨ ਪੜਿਆ, ਮਨ ਨੂੰ ਬਹੁਤ ਖੁਸ਼ੀ ਹੋਈ । ਤੁਸਾਂ ਮਨੋਰੋਗ ਵਿਭਾਗ ਦੇ ਡਾਕਟਰ ਸਾਹਿਬ ਨਾਲ ਗੱਲਬਾਤ ਲਿਖੀ ਉਹ ਬਹੁਤ ਵਧੀਆ ਸੀ । ਮੈਨੂੰ ਆਸ ਹੈ ਕਿ ਆਪ ਦੇ ਪ੍ਰਚਾਰ ਨਾਲ ਹਜਾਰਾਂ ਲੋਕ ਸਹੀ ਰਾਹ ਤੇ ਚੱਲ ਕੇ ਆਪਣਾ ਜੀਵਨ ਸਹੀ ਬਤੀਤ ਕਰਨਗੇ ।

**-ਬਲਵੀਰ ਸਿੰਘ**
ਸਰਗਿੰਦ ਪੁਰਾ (ਅੰਮ੍ਰਿਤਸਰ)

(ਬਾਕੀ ਸਫਾ 22 'ਤੇ)

ਵਿਦਿਅਕ ਪਾਠਕ੍ਰਮ ਦਾ ਵਿਸ਼ਲੇਸ਼ਣ ਕਰਕੇ
ਵਿਗਿਆਨਕ ਮੈਟਰ ਕੱਢਣ ਅਤੇ ਬੱਚਿਆਂ ਵਿੱ
ਦ੍ਰਿਸ਼ਟੀਕੋਣ ਪੈਦਾ ਕਰਨ ਸਬੰਧੀ ...ਗੀ :-
ਜਾਣਗੇ ।

**ਟ੍ਰੇਨਿੰਗ ਕੈਂਪ :-**
ਜਾਣਗੇ ।



| If Undelivered, Please Return | PRINTED MATTER |
|---|---|
| **TARKSHIL**<br>Post Box No. 34<br>KOT KAPURA-151204 | To<br>..........................................<br>..........................................<br>.......................................... |